


ਮੁੱਖ ਸੰਪਾਦਕ
ਡਾ. ਅਜਮੇਰ ਸਿੰਘ

# ਖੋਜ ਪਤ੍ਰਿਕਾ

## ਬੀਰ-ਕਾਵਿ ਵਿਸ਼ੇਸ਼ ਅੰਕ

ਪਬਲੀਕੇਸ਼ਨ ਬਿਊਰੋ,
ਪੰਜਾਬੀ ਯੂਨੀਵਰਸਿਟੀ, ਪਟਿਆਲਾ





# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਕੂਕਾ ਲਹਿਰ ਦੀ ਬੀਰ-ਕਾਵਿ ਪਰੰਪਰਾ

ਕਿਰਪਾਲ ਸਿੰਘ ਕਸੇਲ

## 1. ਆਰੰਭਕ ਵਿਚਾਰ

ਇਸ ਸੰਖੇਪ ਲੇਖ ਵਿਚ ਉਨ੍ਹੀਵੀਂ ਸਦੀ ਦੇ ਪ੍ਰਸਿੱਧ 'ਕੂਕਾ ਲਹਿਰ' ਦੇ ਇਤਿਹਾਸਿਕ ਪਿਛੋਕੜ ਵਿਚ ਜਿਸ ਦਾ ਵਿਸ਼ੇਸ਼ ਕਾਲ 1857 ਈ. ਤੋਂ 1872 ਈਸਵੀ ਹੈ, ਵਿਚ ਸੰਬੰਧਿਤ ਸਮਕਾਲੀ ਤੇ ਉਤਰਕਾਲੀ ਵਿਸ਼ੇਸ਼ ਕਾਵਿ-ਰਚਨਾਵਾਂ ਦੇ ਸੰਦਰਭ ਵਿਚ ਬੀਰ-ਰਸੀ ਕਾਵਿ ਪਰੰਪਰਾ ਦਾ ਸਰਵੇਖਣ ਤੇ ਮੁਲਾਂਕਣ ਕਰਨ ਦਾ ਯਤਨ ਕੀਤਾ ਗਿਆ ਹੈ। 19ਵੀਂ ਸਦੀ ਦੇ ਦੂਜੇ ਅੱਧ ਦੀ ਪਹਿਲੀ ਚੌਥਾਈ ਵਿਚ ਇਕ ਕੌਮੀ ਲਹਿਰ ਦੇ ਤੌਰ 'ਤੇ ਸੁਤੰਤਰਤਾ ਸੰਗਰਾਮ ਦੇ ਇਤਿਹਾਸ ਵਿਚ ਜੋ 'ਕੂਕਾ ਲਹਿਰ' ਨੂੰ ਅਦੁੱਤੀ ਗੌਰਵ ਪ੍ਰਾਪਤ ਹੋਇਆ ਹੈ, ਉਹ ਭਾਰਤ ਦੇ ਕੌਮੀ ਇਤਿਹਾਸ ਦਾ ਸੁਨਹਿਰੀ ਅਖਰਾਂ ਵਿਚ ਲਿਖਣ ਯੋਗ ਅਧਿਆਇ ਹੈ। ਆਪਣੇ ਸਮੇਂ ਇਸ ਧਾਰਮਿਕ, ਸਮਾਜਕ ਤੇ ਰਾਜਨੀਤਿਕ ਮਹਾਂ ਅੰਦੋਲਨ ਨੇ ਜਿਸ ਤਰ੍ਹਾਂ ਪੰਜਾਬ ਅਤੇ ਭਾਰਤ ਦੇ ਲੱਖਾਂ ਲੋਕਾਂ ਨੂੰ ਆਪਣੇ ਨਾਲ ਜੋੜ ਲਿਆ ਅਤੇ ਜਿਸ ਤਰ੍ਹਾਂ ਬਾਬਾ ਰਾਮ ਸਿੰਘ ਜੀ (ਨਾਮਧਾਰੀ) ਦੀ ਅਗਵਾਈ ਵਿਚ ਇਸ ਲਹਿਰ ਨੇ ਅੰਗ੍ਰੇਜ਼ੀ ਸਾਮਰਾਜ ਨੂੰ ਡਾਵਾਂਡੋਲ ਕਰ ਦਿਤਾ, ਉਹ ਆਪਣੇ ਆਪ ਵਿਚ ਭਾਰਤ ਦੇ ਸੁਤੰਤਰਤਾ ਸੰਗਰਾਮ ਦਾ ਪ੍ਰਥਮ ਚਰਨ ਸੀ। ਭਾਵੇਂ ਇਸ ਮਹਾਨ ਧਾਰਮਿਕ ਤੇ ਕੌਮੀ ਲਹਿਰ ਦਾ ਹੁਣ ਤਕ ਵੀ ਰਾਸ਼ਟਰੀ ਪਰਿਪੇਖ ਵਿਚ ਪੂਰਾ ਪੂਰਾ ਮੁਲਾਂਕਣ ਨਹੀਂ ਕੀਤਾ ਜਾ ਸਕਿਆ। ਫਿਰ ਵੀ ਇਸ ਮਹਾਨ ਕੌਮੀ ਲਹਿਰ ਨੂੰ ਇਸ ਦੇ ਢੁਕਵੇਂ ਇਤਿਹਾਸਿਕ ਪ੍ਰਕਰਨ ਵਿਚ ਰਖ ਕੇ ਇਸ ਦੇ ਪੁਨਰ-ਵਿਵੇਚਨ ਤੇ ਪੁਨਰ-ਮੁਲਾਂਕਣ ਦੀ ਲੋੜ ਹੈ। ਪਿਛਲੇ ਕੁਝ ਸਾਲਾਂ ਵਿਚ ਇਸ ਲਹਿਰ ਸੰਬੰਧੀ ਕੁਝ ਵਿਸ਼ੇਸ਼ ਦਸਤਾਵੇਜ਼ਾਂ ਤੇ ਹੋਰ ਤੱਥ ਖੋਜ ਦੁਆਰਾ ਸਾਹਮਣੇ ਆਏ ਹਨ। ਉਨ੍ਹਾਂ ਨੂੰ ਆਧਾਰ ਬਣਾ ਕੇ ਹੀ ਇਸ ਲਹਿਰ ਅਤੇ ਇਸ ਨਾਲ ਸੰਬੰਧਿਤ ਕਾਵਿ-ਪਰੰਪਰਾ ਬਾਰੇ ਇਥੇ ਕੁਝ ਵਿਚਾਰ ਕਰਨ ਦਾ ਯਤਨ ਕੀਤਾ ਜਾ ਰਿਹਾ ਹੈ।

## 2. ਕੂਕਾ ਲਹਿਰ ਦਾ ਇਤਿਹਾਸਿਕ ਪਿਛੋਕੜ

ਕੂਕਾ ਲਹਿਰ ਭਾਰਤ ਦੇ ਪਹਿਲੇ ਸੁਤੰਤਰਤਾ ਸੰਗਰਾਮ ਦੀ ਵੱਡੀ ਤੇ ਪ੍ਰਮੁਖ ਕੜੀ ਹੈ। ਮੁਖ ਰੂਪ ਵਿਚ ਇਹ ਇਕ ਧਾਰਮਿਕ ਸੰਗਠਨ ਸੀ, ਜੋ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਸਥਾਪਿਤ ਗੁਰਮਤਿ ਦਾ ਹੀ ਵਿਸਥਾਰ ਸੀ, ਜਿਸ ਦੀ ਜੋਤ ਭਾਵੇਂ 1841 ਈਸਵੀ ਵਿਚ ਉਦੋਂ ਜਗ ਪਈ, ਜਦੋਂ ਬਾਬਾ ਰਾਮ ਸਿੰਘ ਜੀ ਨੇ ਹਜ਼ਰੋਂ ਵਿਖੇ ਬਾਬਾ ਬਾਲਕ ਸਿੰਘ ਜੀ ਦੇ ਦਰਸ਼ਨ ਕੀਤੇ। ਪਰ 'ਨਵਾਂ ਪੰਥ' (ਸੰਤ ਖ਼ਾਲਸਾ) ਦੇ ਰੂਪ ਵਿਚ ਇਸ ਮਹਾਨ ਧਾਰਮਿਕ ਸੰਗਠਨ ਦਾ ਜਨਮ ਬਾਬਾ ਰਾਮ ਸਿੰਘ ਜੀ ਦੀ ਦਿੱਬ-ਦ੍ਰਿਸ਼ਟੀ ਦੁਆਰਾ 1857 ਈਸਵੀ ਦੀ ਵਿਸਾਖੀ ਨੂੰ ਹੋਇਆ। ਇਹ ਉਹੋ ਸਾਲ ਹੈ, ਜਦੋਂ ਭਾਰਤ ਵਿਚ ਅੰਗ੍ਰੇਜ਼ੀ ਹਕੂਮਤ ਵਿਰੁੱਧ 'ਗ਼ਦਰ' ਜਾਂ 'ਬਗ਼ਾਵਤ' ਦਾ ਬਿਗਲ ਵੱਜਾ ਸੀ। ਸਿੱਖ ਜਗਤ ਵਿਚ ਧਾਰਮਿਕ ਪੁਨਰ-ਉਥਾਨ, ਸਮਾਜਕ-ਸੁਧਾਰ, ਸ੍ਵੈ-ਦੇਸ਼-ਪ੍ਰੇਮ ਅਤੇ 1849 ਈਸਵੀ ਵਿਚ ਖੁਸ ਚੁੱਕੀ ਸੁਤੰਤਰਤਾ ਦੀ ਪੁਨਰ ਪ੍ਰਾਪਤੀ ਇਸ ਲਹਿਰ ਦੇ ਮੁਖ ਆਦਰਸ਼ਾਂ ਵਿਚੋਂ ਸਨ। ਇਨ੍ਹਾਂ ਸਭ ਖੇਤਰਾਂ ਵਿਚ ਇਹ ਲਹਿਰ ਸਭ ਤੋਂ ਵਧੇਰੇ ਸੰਗਠਿਤ ਤੇ ਮਹਾਨ ਆਗੂ ਬਾਬਾ ਰਾਮ ਸਿੰਘ ਦੀ ਅਦੁੱਤੀ ਸ਼ਖ਼ਸ਼ੀਅਤ ਦੀ ਸਰਪ੍ਰਸਤੀ ਵਿਚ ਚਲਾਈ ਗਈ ਸੀ ਜਿਸ ਕਾਰਨ ਸਹਿਜੇ ਹੀ ਇਸ ਨੇ ਥੋੜ੍ਹੇ ਸਾਲਾਂ ਵਿਚ ਇਕ ਵੱਡੀ ਧਾਰਮਿਕ, ਸਮਾਜਕ ਤੇ

ਰਾਜਨੀਤਿਕ ਲੋਕ-ਲਹਿਰ ਦਾ ਰੂਪ ਧਾਰਨ ਕਰ ਲਿਆ, ਜਿਸ ਦਾ ਸੁਭਾ ਆਪਣੇ ਜਨਮ ਕਾਲ ਤੋਂ ਹੀ ਸਾਮਰਾਜ ਵਿਰੋਧੀ ਸੀ। ਇਹੋ ਕਾਰਨ ਹੈ ਕਿ ਇਹ ਲਹਿਰ ਸ੍ਵੈ-ਦੇਸ਼-ਪ੍ਰੇਮ ਅਤੇ ਦੇਸ਼-ਭਗਤੀ ਦੇ ਭਾਵਾਂ ਨਾਲ ਭਰਪੂਰ ਰੂਪ ਵਿਚ ਓਤਪੋਤ ਸੀ। ਸਗੋਂ ਸੱਚ ਤਾਂ ਇਹ ਹੈ ਕਿ ਸਰਕਾਰ ਤੇ ਲੋਕਾਂ ਦੋਵਾਂ ਦੀ ਦ੍ਰਿਸ਼ਟੀ ਵਿਚ ਇਹ ਰਾਜ ਪ੍ਰਬੰਧ ਦੇ ਨਾਲੋਂ ਨਾਲ ਚਲ ਰਿਹਾ ਇਕ ਸਮਾਨੰਤਰ ਸਮਾਜਿਕ ਧਾਰਮਿਕ ਅਤੇ ਰਾਜਨੀਤਿਕ ਉਦੇਸ਼ਾਂ ਵਾਲਾ ਸੰਗਠਨ ਸੀ। 1857 ਅਤੇ ਵਿਸ਼ੇਸ਼ ਕਰਕੇ 1863 ਤੋਂ 1872 ਤਕ (16-17 ਜਨਵਰੀ, 1872 ਤਕ ਦਾ ਸਮਾਂ) ਇਸ ਲਹਿਰ ਦੇ ਉਥਾਨ ਦਾ ਸਮਾਂ ਹੈ। ਇਹੋ ਕਾਰਨ ਹੈ ਕਿ ਮਲੇਰਕੋਟਲੇ ਦੇ ਇਤਿਹਾਸਿਕ ਸਾਕੇ ਨੂੰ ਅੰਗ੍ਰੇਜ਼ ਸਰਕਾਰ ਵੱਲੋਂ 'ਕੂਕਾ ਵਿਦਰੋਹ' ਜਾਂ 'ਕੂਕਾ ਬਗ਼ਾਵਤ' ਜਾਂ 'Kuka Out break' ਦੀ ਸੰਗਿਆ ਦਿੱਤੀ ਗਈ ਅਤੇ ਜਿਸ ਸ਼ਕਤੀ ਤੇ ਫੁਰਤੀ ਨਾਲ ਉਸ ਸਮੇਂ ਦੀ ਵਿਦੇਸ਼ੀ ਸਰਕਾਰ ਨੇ ਇਸ ਲਹਿਰ ਦਾ ਦਮਨ ਕਰਨ ਦਾ ਯਤਨ ਕੀਤਾ, ਉਸ ਤੋਂ ਨਿਸ਼ਚੇ ਹੀ ਇਹ ਸਿੱਟਾ ਕੱਢ ਲੈਣਾ ਸੁਭਾਵਿਕ ਹੈ ਕਿ ਇਸ ਧਾਰਮਿਕ ਲੋਕ-ਲਹਿਰ ਤੇ ਕੌਮੀ ਜਾਗ੍ਰਿਤੀ ਦੀ ਕੁੱਖ ਵਿਚ ਭਾਰਤੀ ਸੁਤੰਤਰਤਾ ਦੀ ਨਵੀਂ ਕੌਮੀ ਕ੍ਰਾਂਤੀ ਦਾ ਜਨਮ ਹੋ ਰਿਹਾ ਸੀ।

ਕੂਕਾ ਲਹਿਰ ਦੇ ਸੰਬੰਧ ਵਿਚ ਸੰਤ ਨਿਧਾਨ ਸਿੰਘ ਆਲਿਮ ਦੇ ਇਹ ਸ਼ਬਦ ਵਰਨਣਯੋਗ ਹਨ :

> "ਨਾਮਧਾਰੀ ਇਤਿਹਾਸ ਸਤਿਗੁਰੂਆਂ, ਪੁਰਾਤਨ ਸਿਖ-ਸਿੰਘਾਂ ਅਤੇ ਵਤਨਪ੍ਰਸਤਾਂ ਦੇ ਆਦਰਸ਼-ਚਲਣ ਦਾ ਪ੍ਰਤੀਕ ਹੈ। ਇਹ ਆਜ਼ਾਦੀ ਦੀ ਜੋਤ ਤੋਂ ਨਿਛਾਵਰ ਹੋਣ ਵਾਲੇ ਪਤੰਗਿਆਂ ਦੀ ਇਕ ਸੁੰਦਰ ਤਸਵੀਰ ਪੇਸ਼ ਕਰਦਾ ਹੈ।"

ਸਰਕਾਰੀ ਰਿਕਾਰਡ ਵਿਚੋਂ ਇਸ ਦੇ ਤਿੰਨ ਨਾਵਾਂ ਦਾ ਪਤਾ ਲਗਦਾ ਹੈ :

(ੳ) ਕੂਕਾ

(ਅ) ਨਵਾਂ ਪੰਥ

(ੲ) ਸੰਤ ਖ਼ਾਲਸਾ

ਅੰਗ੍ਰੇਜ਼ ਹਕੂਮਤ ਨੇ ਕੂਕਾ ਸ਼ਬਦ ਨੂੰ ਬਹੁਤ ਪ੍ਰਚਾਰਿਆ ਹੈ। "ਕੂਕਾ" ਨੂੰ ਪੰਜਾਬੀ ਵਿਚ ਪੁਕਾਰ ਕਹਿੰਦੇ ਹਨ। ਇਸ ਸਮਾਜ ਨੇ ਆਜ਼ਾਦੀ ਵਾਸਤੇ ਅਜਿਹੇ ਸਮੇਂ ਕੂਕਣਾ ਆਰੰਭਿਆ ਜਦ ਅੰਗ੍ਰੇਜ਼ੀ ਰਾਜ ਦੇ ਵਿਰੁੱਧ ਇਕ ਸ਼ਬਦ ਵੀ ਮੌਤ ਨਾਲ ਟਕਰ ਲੈਣ ਦੇ ਬਰਾਬਰ ਸੀ। ਆਮ ਲੋਕ ਮਸਤੀ ਵਿਚ ਆ ਕੇ ਕੂਕਾਂ ਮਾਰਨ ਅਤੇ ਉਚੇ ਸੁਰ ਨਾਲ ਸ਼ਬਦ ਗੌਣ ਕਰਕੇ ਵੀ ਕੂਕੇ ਆਖਦੇ ਹਨ। ਸਿਆਸਤਦਾਨਾਂ ਦੇ ਵਿਚਾਰ ਅਨੁਸਾਰ "ਕੂਕਾ" ਇਸ ਸਮਾਜ ਦਾ ਸਿਆਸੀ ਨਾਉਂ ਸੀ ਅਤੇ ਇਸ ਆਧਾਰ ਤੇ ਹੀ ਉਹ ਇਸ ਅੰਗ੍ਰੇਜ਼ ਵਿਰੋਧੀ ਲਹਿਰ ਨੂੰ "ਕੂਕਾ ਮੂਵਮੈਂਟ" ਦੇ ਨਾਉਂ ਨਾਲ ਪੁਕਾਰਦੇ ਆਏ ਹਨ। ਸਿਖ ਰਾਜ ਦੇ ਸਮਾਪਿਤ ਹੋਣ ਉਪਰੰਤ ਸਿੱਖ ਆਪਣੇ ਪੁਰਾਤਨ ਤੇ ਮੁਢਲੇ ਅਸੂਲਾਂ ਨੂੰ ਭੁੱਲ ਗਏ ਸਨ, ਪਰ ਇਸ ਸਮਾਜ ਦੇ ਲੋਕਾਂ ਨੇ ਜਦ ਆਪਣੇ ਪਹਿਲੇ ਅਸੂਲਾਂ ਉਤੇ ਨਵੇਂ ਸਿਰੇ ਵਰਤੋਂ ਸ਼ੁਰੂ ਕੀਤੀ ਤਾਂ ਉਹ ਨਵੇਂ ਤੇ ਓਪਰੇ ਪ੍ਰਤੀਤ ਹੋਣ ਲਗੇ। ਇਸ ਲਈ ਉਹਨਾਂ ਨੇ ਸੰਗਠਨ ਦਾ ਨਾਉਂ 'ਨਵਾਂ ਪੰਥ' (New Sect) ਪ੍ਰਸਿੱਧ ਕਰ ਦਿਤਾ। 'ਸੰਤ ਖ਼ਾਲਸਾ' ਨਾਮ 'ਮਲੇਛ ਖ਼ਾਲਸਾ' ਦੇ ਟਾਕਰੇ ਕਰਕੇ ਮਸ਼ਹੂਰ ਹੋਇਆ ਜਾਪਦਾ ਹੈ। ਮਹਾਰਾਜਾ ਰਣਜੀਤ ਸਿੰਘ ਜੀ ਤੋਂ ਪਿਛੋਂ ਜਦ ਸਿੱਖ ਫ਼ੌਜਾਂ ਦਾ ਚਲਣ ਵਿਗੜ ਗਿਆ ਤੇ ਚੋਰੀ, ਯਾਰੀ, ਮਾਸ, ਸ਼ਰਾਬ, ਵੇਸਵਾ ਗਮਨ, ਵਲ ਛਲ, ਕਪਟ, ਵਿਸਾਹਘਾਤ, ਆਦਿਕ ਬੁਰਾਈਆਂ ਦਾ ਜ਼ੋਰ ਵਧ ਗਿਆ ਤਾਂ ਇਸ ਦਾ ਨਾਉਂ 'ਮਲੇਛ ਖ਼ਾਲਸਾ' ਪੈ ਗਿਆ, ਪਰ ਜਦੋਂ ਸ੍ਰੀ ਬਾਬਾ ਰਾਮ ਸਿੰਘ ਜੀ ਨੇ ਸਿੱਖਾਂ ਨੂੰ ਨਵੇਂ ਸਿਰੇ ਜਥੇਬੰਦ ਕਰਕੇ ਸਦਾਚਾਰੀ ਅਤੇ ਸੰਤ ਰੂਪ ਬਣਾ ਦਿਤਾ ਤਾਂ ਉਨ੍ਹਾਂ ਨੂੰ 'ਸੰਤ ਖ਼ਾਲਸਾ' ਦੇ ਪਵਿਤਰ ਨਾਉਂ ਨਾਲ ਸਤਿਕਾਰਿਆ ਗਿਆ। ਚੌਥਾ ਨਾਉਂ ਜੋ ਇਸ ਸਮਾਜ ਦੇ ਅਸਲ ਰੂਪ ਅਰ ਨਾਮ ਅਭਿਆਸ ਦੇ ਪ੍ਰਬਲ ਅਭਿਆਸ ਨੂੰ ਪ੍ਰਗਟ ਕਰਦਾ ਹੈ 'ਨਾਮਧਾਰੀ' ਹੈ।

ਇਸ ਸੰਸਥਾ ਦਾ ਆਰੰਭ ਸ੍ਰੀ ਭੈਣੀ ਸਾਹਿਬ ਜ਼ਿਲਾ ਲੁਧਿਆਣਾ ਤੋਂ ਬਾਬਾ ਰਾਮ ਸਿੰਘ ਜੀ ਦੁਆਰਾ 13 ਅਪਰੈਲ, 1857 ਈਸਵੀ ਦੇ ਦਿਨ ਹੋਇਆ ਸੀ, ਪਰ ਅੰਗ੍ਰੇਜ਼ੀ ਸਾਮਰਾਜ ਨਾਲ ਇਸ ਦੀ ਜ਼ੋਰਦਾਰ ਟੱਕਰ ਆਜ਼ਾਦੀ ਦੀ ਪਹਿਲੀ ਲੜਾਈ ਤੋਂ ਪਿਛੋਂ ਨਾਲ ਲਗਦੇ ਸਮੇਂ ਵਿਚ ਹੋਈ, ਜੋ ਲਗਾਤਾਰ 12 ਸਾਲਾਂ ਤਕ ਜ਼ਾਰੀ ਰਹੀ। ਇਸ ਅਰਸੇ ਵਿਚ ਲਹਿਰ ਦੇ ਪ੍ਰਮੁੱਖ ਨੇਤਾ ਤੇ ਲੱਖਾਂ ਪੰਜਾਬੀਆਂ ਨੂੰ ਅੰਗ੍ਰੇਜ਼ੀ ਸਰਕਾਰ ਦੇ ਵਿਰੁੱਧ ਇਕ ਬਰਾਬਰ ਦੀ ਸਰਕਾਰ (Parrellel Govt.) ਦੇ ਰੂਪ ਵਿਚ ਸੰਗਠਿਤ ਕਰਦਿਆਂ ਨਾ-ਮਿਲਵਰਤਨ ਅਤੇ ਸਤਿਆਗ੍ਰਹਿ ਦੇ ਉਸ ਪ੍ਰੋਗਰਾਮ ਉਤੇ ਦ੍ਰਿੜ੍ਹ ਕਰ ਦਿਤਾ, ਜਿਸ ਨੂੰ ਇੰਡੀਅਨ ਨੈਸ਼ਨਲ ਕਾਂਗਰਸ ਨੇ ਮਹਾਤਮਾ ਗਾਂਧੀ ਦੀ ਅਗਵਾਈ ਹੇਠ ਸਨ 1920 ਈ. ਵਿਚ ਅਪਣਾਇਆ। ਬਾਬਾ ਰਾਮ ਸਿੰਘ ਜੀ ਦੀ ਸਿਆਸੀ ਸੂਝ-ਬੂਝ ਅਤੇ ਦੂਰਦਰਸ਼ਤਾ ਨੂੰ ਦੇਖ ਕੇ ਅੰਗ੍ਰੇਜ਼ ਦਾ ਦਿਮਾਗ਼ ਚਕਰਾ ਗਿਆ।

ਕੂਕਾ ਲਹਿਰ ਦੇ ਧਾਰਮਿਕ ਸੰਦਰਭ ਵਿਚ ਗੁਰੂ ਭਗਤੀ ਨਾਮ ਬਾਣੀ ਦਾ ਆਧਾਰ, ਸ਼ੁਧ, ਪਵਿੱਤਰ ਰਹਿਤ ਮਰਿਆਦਾ ਤੇ ਨੈਤਿਕ ਆਚਰਣ ਨਾਮਧਾਰੀ ਸਮਾਜ ਦੇ ਜੀਵਨ ਦੇ ਮੁੱਖ ਤੱਤ ਸਨ। ਸਮਾਜਿਕ ਤੇ ਧਾਰਮਿਕ ਤੌਰ ਤੇ ਗਊ, ਗ਼ਰੀਬ ਦੀ ਰੱਖਿਆ ਅਤੇ ਇਕ ਆਦਰਸ਼ਕ ਲੋਕ-ਤੰਤਰਕ ਨਿਆਇ-ਪ੍ਰਬੰਧ ਵੀ ਇਸ ਦੇ ਮੁਖ ਰਾਜਸੀ ਲਖ਼ਸ਼ਾਂ ਵਿਚੋਂ ਸਨ। ਭਾਵੇਂ ਵਿਸਾਲ ਰੂਪ ਵਿਚ ਇਹ ਸਾਮਰਾਜ ਵਿਰੋਧੀ ਕੌਮੀ ਲਹਿਰ ਸੀ, ਪਰ ਅੰਗ੍ਰੇਜ਼ ਸਾਮਰਾਜ ਦੁਆਰਾ 'ਪਾੜੋ ਅਤੇ ਰਾਜ ਕਰੋ' ਦੀ ਫੁਟ ਪਾਊ ਨੀਤੀ ਕਾਰਨ 'ਗਊ ਰਖਸ਼ਾ' ਅਤੇ 'ਬੁਚੜ-ਬੱਧ' ਇਸ ਲਹਿਰ ਦੇ ਕੌਮੀ ਪ੍ਰਤੀਕ ਹੀ ਬਣ ਗਏ। ਇਸਲਾਮੀ ਅਤੇ ਅੰਗ੍ਰੇਜ਼ੀ ਵਿਦੇਸ਼ੀ ਸ਼ਾਸਨ ਕਾਲਾਂ ਵਿਚ ਭਾਰਤ ਵਿਚ ਗਊਆਂ ਦਾ ਬੱਧ ਅਤੇ ਗ਼ਰੀਬਾਂ ਦਾ ਦਮਨ ਹੀ ਕੀਤੇ ਜਾਂਦੇ ਰਹੇ ਹਨ। ਉਗ੍ਰਦੰਤੀ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਫ਼ੁਰਮਾਨ ਹੈ :

"ਯਹੀ ਆਸ ਪੂਰਨ ਕਰੋ ਤੁਮ ਹਮਾਰੀ।
ਮਿਟੈ ਕਸਟ ਗਊਅਨ ਛੁਟੈ ਖੇਦ ਭਾਰੀ।"

ਅਤੇ

"ਯਹੀ ਬੇਨਤੀ ਖਾਸ ਹਮਰੀ ਸੁਣੀਜੈ।
ਅਸੁਰ ਮਾਰ ਕਰ ਰੱਛ ਗਊਅਨ ਕਰੀਜੈ।" (ਸਲੋਕ ਛੇਵਾਂ ਉਗ੍ਰਦੰਤੀ)

ਮਹਾਰਾਜਾ ਰਣਜੀਤ ਸਿੰਘ ਦੇ ਰਾਜ-ਕਾਲ ਵਿਚ ਅਤੇ ਪਿਛੋਂ 1849 ਈਸਵੀ ਤਕ ਪੰਜਾਬ ਵਿਚ ਗਊ ਹੱਤਿਆ ਦੀ ਮਨਾਹੀ ਸੀ। ਮਹਾਰਾਜਾ ਸਾਹਿਬ ਦੇ ਪ੍ਰਲੋਕ-ਗਮਨ ਕਰਨ ਤੋਂ ਪਿਛੋਂ ਵੀ ਜਦ ਪੰਜਾਬ ਦਾ ਰਾਜ ਮਹਾਰਾਜਾ ਦਲੀਪ ਸਿੰਘ ਜੀ ਦੇ ਨਾਮ ਕੌਂਸਲ ਆਫ਼ ਰੀਜੈਂਸੀ ਕਰਦੀ ਸੀ ਤਾਂ ਪਹਿਲੇ ਅੰਗ੍ਰੇਜ਼ ਰੈਜੀਡੈਂਟ ਸਰ ਜਾਨ ਲਾਰੰਸ ਦੇ ਦਸਤਖ਼ਤਾਂ ਹੇਠ ਇਹ ਹੁਕਮ ਤਾਂਬੇ ਦੀ ਪਲੇਟ ਤੇ ਉਕਰ ਕੇ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੇ ਬਾਹਰਲੇ ਦਰਵਾਜ਼ੇ ਉਤੇ ਲਟਕਾਇਆ ਗਿਆ ਸੀ :

"ਅੰਮ੍ਰਿਤਸਰ ਵਿਚ ਗਊ ਬੱਧ ਨਹੀਂ ਹੋਵੇਗਾ।"

ਪ੍ਰੰਤੂ ਮਾਰਚ, 1849 ਦੇ ਅਖ਼ੀਰ ਵਿਚ ਜਦ ਕਿ ਪੰਜਾਬ ਦੇ ਅੰਗ੍ਰੇਜ਼ੀ ਰਾਜ ਦੇ ਅਧੀਨ ਹੋਣ ਦਾ ਐਲਾਨ ਕੀਤਾ ਗਿਆ ਤਾਂ ਅੰਗ੍ਰੇਜ਼ ਸਰਕਾਰ ਨੇ ਸਭ ਤੋਂ ਪਹਿਲਾ ਕਦਮ ਇਹ ਚੁਕਿਆ ਕਿ ਪੰਜਾਬ ਵਿਚ ਬੁਚੜਖ਼ਾਨੇ ਖੋਲ੍ਹਣ ਦਾ ਹੁਕਮ ਜ਼ਾਰੀ ਕਰ ਦਿਤਾ। ਈਸਟ ਇੰਡੀਆ ਕੰਪਨੀ ਦੇ ਬੋਰਡ ਆਫ਼ ਐਡਮਨਿਸਟਰੇਸ਼ਨ ਦੀ ਆਗਿਆ ਅਨੁਸਾਰ ਗਰਵਰਨਰ ਜਨਰਲ ਹਿੰਦ ਨੇ 5 ਮਈ 1849 ਨੂੰ ਇਹ ਐਲਾਨ ਜ਼ਾਰੀ ਕਰ ਦਿਤਾ :

"ਅਗੋਂ ਲਈ ਕਿਸੇ ਨੂੰ ਵੀ ਆਪਣੇ ਅਮਲ ਦੁਆਰਾ ਆਪਣੇ ਗਵਾਂਢੀ ਦੇ ਉਨ੍ਹਾਂ ਰਿਵਾਜਾਂ ਵਿਚ ਦਖ਼ਲ ਦੇਣ ਦੀ ਆਗਿਆ ਨਹੀਂ ਹੋਵੇਗੀ ਜਿਨ੍ਹਾਂ ਦੀ ਉਸ ਦੇ ਧਰਮ ਵਿਚ ਖੁੱਲ੍ਹ ਹੈ।"

ਇਸ ਤੋਂ ਬਿਨਾਂ ਹਰ ਸ਼ਹਿਰ ਵਿਚ ਬੁਚੜਖ਼ਾਨੇ ਜ਼ਾਰੀ ਕਰਨ ਅਤੇ ਗਊ ਮਾਸ ਵੇਚਣ ਦੀ

ਛੁੱਟੀ ਦਿਤੀ ਗਈ। ਸਰਕਾਰੀ ਤੌਰ ਤੇ ਐਲਾਨ ਕੀਤਾ ਗਿਆ ਕਿ ਜਿਸ ਪਾਬੰਦੀ ਦਾ ਪਹਿਲੇ ਪ੍ਰਬੰਧ ਕੀਤਾ ਗਿਆ ਸੀ, ਉਹ ਕੇਵਲ ਸਿਖ-ਰਾਜ ਦੇ ਸਨਮਾਨ ਨੂੰ ਮੁਖ ਰਖਦਿਆਂ ਹੋਇਆ ਸੀ।

ਅੰਗ੍ਰੇਜ਼ੀ ਸਰਕਾਰ ਦੀ ਉਪਰੋਕਤ ਨੀਤੀ ਨੂੰ ਮੁੱਖ ਰਖ ਕੇ ਹੀ 1871-72 ਦੇ ਬੁਚੜ-ਬੱਧ ਸਾਕੇ, 16-17 ਜੂਨ ਨੂੰ ਅੰਮ੍ਰਿਤਸਰ ਅਤੇ 16-17 ਜੁਲਾਈ ਨੂੰ ਰਾਏਕੋਟ ਵਿਖੇ ਹੋਏ। 1872 ਦਾ ਮਲੇਰਕੋਟਲੇ ਦਾ ਇਤਿਹਾਸਿਕ ਸਾਕਾ ਵੀ ਇਸੇ ਲੜੀ ਦਾ ਹੀ ਇਕ ਅੰਗ ਸੀ। ਇਨ੍ਹਾਂ ਸਾਕਿਆਂ ਵਿਚ 80 ਦੇ ਲਗਪਗ ਨਾਮਧਾਰੀ ਸਿੰਘ ਸ਼ਹੀਦ ਹੋਏ ਅਤੇ ਕਈਆਂ ਹੋਰਨਾਂ ਨੂੰ ਵੱਖ-ਵੱਖ ਸਜ਼ਾਵਾਂ ਵੀ ਹੋਈਆਂ। 1865 ਵਿਚ ਚੇਤਰ ਦ ਦੀਵਾਨ ਵਿਚ ਪਿੰਡ ਗਗੜਪੁਰਾ ਵਿਖੇ ਬਾਬਾ ਹੀਰਾ ਸਿੰਘ ਦੀ ਸਰਪ੍ਰਸਤੀ ਵਿਚ ਮਸਤਾਨਾ ਦਲ ਕਾਇਮ ਕੀਤਾ ਗਿਆ, ਜਿਸ ਦਾ ਨਿਸ਼ਾਨਾ ਅੰਗ੍ਰੇਜ਼ ਸਾਮਰਾਜ ਦੀ ਗ਼ੁਲਾਮੀ ਤੋਂ ਭਾਰਤ ਨੂੰ ਆਜ਼ਾਦ ਕਰਾਉਣਾ ਸੀ। ਇਸ ਦਲ ਵਿਚ ਗਿਆਰਾਂ 'ਜੱਥੇਦਾਰ' ਸਨ ਅਤੇ ਭਾਈ ਨੰਦ ਸਿੰਘ ਦੀ ਪਤਨੀ ਮਾਤਾ ਇੰਦ ਕੌਰ ਵੀ ਇਸੇ ਸ਼ਹੀਦੀ ਜੱਥੇ ਵਿਚ ਸ਼ਾਮਲ ਸੀ।

ਇਸ ਸ਼ਹੀਦੀ ਜੱਥੇ ਦਾ ਸੰਬੰਧ ਸੂਬਾ ਬਿਸ਼ਨ ਸਿੰਘ ਸਰਹੱਦ ਵਾਲੇ ਨਾਲ ਸੀ, ਜੋ ਉਚ ਕੋਟੀ ਦਾ ਨੀਤੀਵਾਨ ਅਤੇ ਕੂਕਾ ਲਹਿਰ ਦੇ ਵਿਦੇਸ਼ਾਂ ਨਾਲ ਸੰਬੰਧ ਜੋੜਨ ਦਾ ਕੰਮ ਵੀ ਨਿਭਾਉਂਦਾ ਸੀ। ਸੋ ਗੁਰੂ ਭਗਤੀ, ਦੇਸ਼ ਭਗਤੀ, ਧਰਮ ਪ੍ਰਾਇਣਤਾ ਦੇ ਆਦਰਸ਼ਕ ਸਤ-ਵਿਵਹਾਰ ਵਿਚ ਆਪਣੇ ਅਨੁਆਈਆਂ ਨੂੰ ਬਾਬਾ ਰਾਮ ਸਿੰਘ ਜੀ ਨੇ ਪੂਰੀ ਤਰ੍ਹਾਂ ਪਰਪੱਕ ਕਰ ਲਿਆ ਸੀ ਅਤੇ ਆਤਮਿਕ ਤੌਰ ਤੇ ਨਾਮ ਬਾਣੀ ਦਾ ਆਧਾਰ ਬਖ਼ਸ਼ ਕੇ ਉਨ੍ਹਾਂ ਨੂੰ ਨਿਰਭੈ ਬਣਾ ਦਿਤਾ ਸੀ। ਉਨ੍ਹਾਂ ਦੇ ਦੀਵਾਨਾਂ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਸੰਗਤ ਹਾਜ਼ਿਰ ਹੁੰਦੀ ਸੀ, ਜੋ ਆਪਣੇ ਗੁਰੂ ਦੀ ਆਗਿਆ ਅਨੁਸਾਰ ਆਪਣਾ ਸਭ ਕੁਝ ਨਿਛਾਵਰ ਕਰ ਸਕਦੇ ਸਨ। 20 ਮਾਰਚ, 1867 ਅਨੰਦਪੁਰ ਸਾਹਿਬ ਦੀ ਯਾਤਰਾ ਸਮੇਂ ਵੀ ਹਜ਼ਾਰਾਂ ਦੀ ਗਿਣਤੀ ਵਿਚ ਸੰਗਤ ਉਨ੍ਹਾਂ ਦੇ ਨਾਲ ਸੀ।

ਆਰੰਭ ਤੋਂ ਹੀ ਅੰਗ੍ਰੇਜ਼ੀ ਸਰਕਾਰ ਕੂਕਿਆਂ ਦੀਆਂ ਧਾਰਮਿਕ ਤੌਰ ਤੇ ਹੋਰ ਕਾਰਵਾਈਆਂ ਦੀ ਪੂਰੀ ਪੂਰੀ ਨਿਗਰਾਨੀ ਰਖਦੀ ਸੀ। ਇਸ ਸੰਬੰਧ ਵਿਚ ਬਹੁਤ ਸਾਰੇ ਸਰਕਾਰੀ ਦਸਤਾਵੇਜ਼ ਪ੍ਰਕਾਸ਼ਿਤ ਹੋ ਚੁੱਕੇ ਹਨ, ਜਿਨ੍ਹਾਂ ਤੋਂ ਇਸ ਲਹਿਰ ਦੀ ਲੋਕ-ਪ੍ਰਿਅਤਾ ਅਤੇ ਅੰਗ੍ਰੇਜ਼ੀ ਸਰਕਾਰ ਦੀ ਦ੍ਰਿਸ਼ਟੀ ਵਿਚ ਉਨ੍ਹਾਂ ਦੇ ਰਾਜ ਲਈ ਖ਼ਤਰਨਾਕ ਹੋਣ ਦੇ ਪ੍ਰਮਾਣ ਮਿਲ ਜਾਂਦੇ ਹਨ। 25 ਅਕਤੂਬਰ, 1867 ਈਸਵੀ ਦੇ ਅੰਮ੍ਰਿਤਸਰ ਦੇ ਦੀਵਾਨ ਵਿਚ ਗਿਆਨੀ ਗਿਆਨ ਸਿੰਘ ਜੀ ਦੇ ਕਥਨ ਅਨੁਸਾਰ, 20 ਹਜ਼ਾਰ ਦੇ ਲਗਪਗ ਸੰਗਤ ਹਾਜ਼ਿਰ ਸੀ।

### 3. ਕੂਕਾ ਲਹਿਰ ਨਾਲ ਸੰਬੰਧਿਤ ਕਾਵਿ-ਪਰੰਪਰਾ

ਕੂਕਾ ਲਹਿਰ ਦੇ ਆਰੰਭ-ਕਾਲ ਤੋਂ ਹੀ ਇਸ ਦੇ ਸਾਹਿਤ ਦਾ ਆਰੰਭ ਹੋ ਗਿਆ ਸੀ। ਬਾਬਾ ਜੀ ਦੇ ਹੁਕਮਨਾਮੇ ਜੋ ਸੰਗਤ ਦੇ ਨਾਮ ਭੇਜੇ ਗਏ (ਪੱਤਰ), ਉਨ੍ਹਾਂ ਦੇ ਧਾਰਮਿਕ, ਸਮਾਜਕ ਤੇ ਰਾਜਨੀਤਿਕ ਵਿਚਾਰਾਂ ਦੀ ਸਾਖੀ ਭਰਦੇ ਹਨ। ਜਿਥੇ ਉਨ੍ਹਾਂ ਨੇ ਨਾਮ ਬਾਣੀ ਤੇ ਗੁਰਮਤਿ ਦਾ ਪ੍ਰਚਾਰ ਕੀਤਾ, ਉਥੇ ਬਹੁਤ ਸਾਰੇ ਸਮਕਾਲੀ ਕਵੀਆਂ ਅਤੇ ਸਾਹਿਤਕਾਰਾਂ ਨੇ ਉਨ੍ਹਾਂ ਸੰਬੰਧੀ ਕਵਿਤਾ ਤੇ ਗੱਦ ਰਚਨਾ ਕੀਤੀ। ਗਿਆਨੀ ਗਿਆਨ ਸਿੰਘ ਜੀ ਦੇ 28 ਕਬਿਤ ਇਸ ਕਵਿਤਾ ਦੇ ਪ੍ਰਜਵਲਿਤ ਉਦਾਹਰਣ ਹਨ, ਜੋ ਗਿਆਨੀ ਗਿਆਨ ਸਿੰਘ ਜੀ ਦੀ ਹੋਰ ਕਵਿਤਾ ਸਮਾਨ ਬ੍ਰਜ ਭਾਸ਼ਾ ਵਿਚ ਹਨ। ਬਹੁਤ ਸਾਰੀਆਂ ਰਚਨਾਵਾਂ ਪੰਜਾਬੀ ਕਵੀਆਂ ਨੇ ਵੀ ਰਚੀਆਂ ਹਨ, ਜਿਨ੍ਹਾਂ ਵਿਚ ਕੂਕਾ ਲਹਿਰ ਦੀ ਇਤਿਹਾਸਿਕ ਸ਼ਾਨ ਤੇ ਵਿਸ਼ੇਸ਼ ਆਦਰਸ਼ਾਂ ਦਾ ਵਰਣਨ ਕੀਤਾ ਗਿਆ ਹੈ। ਇਹ ਕਾਵਿ-ਪਰੰਪਰਾ ਹੁਣ ਇਕ ਸਦੀ ਤੋਂ ਵਧੀਕ ਪੁਰਾਣੀ ਹੈ। ਇਸੇ ਕਾਵਿ-ਧਾਰਾ ਦੇ ਪ੍ਰਵਾਹ ਵਿਚੋਂ ਅਸੀਂ ਇਥੇ ਕੁਝ ਪ੍ਰਮੁਖ ਕਾਵਿ-ਗ੍ਰੰਥਾਂ ਦਾ ਵਰਣਨ ਕਰ ਰਹੇ ਹਾਂ, ਜਿਨ੍ਹਾਂ ਬਾਰੇ ਵੇਰਵੇ ਸਹਿਤ ਚਰਚਾ ਅਗਲੇ ਪ੍ਰਕਰਣਾਂ ਵਿਚ ਕੀਤੀ ਜਾਵੇਗੀ। ਇਨ੍ਹਾਂ ਵਿਚੋਂ ਕੁਝ ਵਿਸ਼ੇਸ਼ ਕਾਵਿ

ਗ੍ਰੰਥ ਹੇਠ ਲਿਖੇ ਹਨ :

| | | | |
|---|---|---|---|
| 1. | ਬਾਰਾਂ ਮਾਹ | : | ਬਾਬਾ ਚੰਦਾ ਸਿੰਘ |
| 2. | ਬਾਰਾਂ ਮਾਹ | : | ਸੰਤ ਨਿਹਾਲ ਸਿੰਘ |
| 3. | ਬਾਰਾਂ ਮਾਹ | : | ਸੰਤ ਬਾਬਾ ਕਾਲਾ ਸਿੰਘ |
| 4. | ਪੰਥ ਪ੍ਰਕਾਸ਼-ਨਾਮਧਾਰੀ ਸਿੰਘਾਂ ਦਾ | : | ਸੰਤ ਬਾਬਾ ਕਾਲਾ ਸਿੰਘ |
| 5. | ਸੰਤ ਖ਼ਾਲਸਾ | : | ਸੰਤ ਹਰਨਾਮ ਸਿੰਘ ਬਗਲੀ ਕਲਾਂ (1934) |
| 6. | ਬਾਰਾਂ ਮਾਹ | : | ਸੰਤ ਇਕਬਾਲ ਸਿੰਘ (1951) |
| 7. | ਮਾਲਵੇਂਦ੍ਰ (ਮਹਾਂ-ਕਾਵਿ) | : | ਸੰਤ ਇੰਦਰ ਸਿੰਘ ਚਕ੍ਰਵਰਤੀ (1957) |
| 8. | ਸੀਤਲਤਾ ਦਾ ਸਰੋਤ | : | ਮਾਸਟਰ ਨਿਹਾਲ ਸਿੰਘ (1969) |
| 9. | ਅਣਖੀ ਮਸਤਾਨੇ ਸ਼ਹੀਦੀ ਸਾਕਾ ਮਲੇਰਕੋਟਲਾ | : | ਸੰਤ ਬਿਸ਼ਨ ਸਿੰਘ ਹਿਸਟੋਰੀਅਨ (1972) |

ਉਪਰੋਕਤ ਸਭ ਰਚਨਾਵਾਂ ਗੁਰੂ-ਭਗਤੀ, ਦੇਸ਼-ਭਗਤੀ, ਆਦਰਸ਼ ਸਿੱਖ ਚਰਿਤਰ ਦੀ ਮਹਿਮਾ, ਅਦੁੱਤੀ ਬੀਰਤਾ ਅਤੇ ਮਹਾਨ ਕੁਰਬਾਨੀ ਦੀ ਭਾਵਨਾ ਨਾਲ ਭਰਪੂਰ ਰਚਨਾਵਾਂ ਹਨ। ਇਨ੍ਹਾਂ ਦਾ ਵਿਸ਼ੇ-ਵਸਤੂ ਇਤਿਹਾਸਿਕ ਅਤੇ ਕਾਵਿ-ਸ਼ੈਲੀ ਕਵਿਤਾ ਦੇ ਉਤਕ੍ਰਿਸ਼ਟ ਗੁਣਾਂ ਨਾਲ ਭਰਪੂਰ ਹੈ। ਆਪਣੇ ਵਸਤੂਗਤ ਸੁਭਾ ਅਤੇ ਰਸ ਦੀ ਪ੍ਰਕਿਰਤੀ ਕਾਰਨ ਇਹ ਸਭ ਰਚਨਾਵਾਂ ਬੀਰ-ਕਾਵਿ-ਪਰੰਪਰਾ ਦੇ ਅੰਤਰਗਤ ਹੀ ਆਉਂਦੀਆਂ ਹਨ।

4. ਇਤਿਹਾਸਿਕ ਬਾਰਾਂ ਮਾਹ—ਸ਼ਿੰਗਾਰ ਅਤੇ ਬੀਰ-ਰਸ ਦਾ ਅਦੁਤੀ ਸੰਯੋਗ

ਕੂਕਾ ਲਹਿਰ ਨਾਲ ਸੰਬੰਧਿਤ ਤਿੰਨ ਸਮਕਾਲੀ ਕਵੀਆਂ ਦੇ ਬਾਰਾਂਮਾਹ ਮਿਲਦੇ ਹਨ। ਇਨ੍ਹਾਂ ਕਵੀਆਂ ਨੇ ਇਸ ਲਹਿਰ ਦੇ ਮਹਾਨ ਨਾਇਕ ਬਾਬਾ ਰਾਮ ਸਿੰਘ ਜੀ ਦੇ ਦਰਸ਼ਨ ਦੀਦਾਰ ਵੀ ਕੀਤੇ ਹਨ। ਇਸ ਧਾਰਮਿਕ ਲੋਕ-ਲਹਿਰ ਦੀ ਅੰਤਰੀਵ ਆਤਮਾ ਨੂੰ ਵੀ ਲਖਿਆ ਪੇਖਿਆ ਹੈ। ਇਨ੍ਹਾਂ ਕਵੀਆਂ ਦੇ ਸ਼ਰਧਾਯੁਕਤ ਉਦਗਾਰ, ਗੁਰੂ-ਭਗਤੀ, ਦੇਸ਼-ਭਗਤੀ ਅਤੇ ਗਊ-ਬੱਧ ਵਿਰੁੱਧ ਰੋਸ ਪ੍ਰਤੱਖ ਰੂਪ ਵਿਚ ਪ੍ਰਗਟ ਹੁੰਦਾ ਹੈ। ਉਹ ਵਿਦੇਸ਼ੀਆਂ ਦੇ ਸਾਮਰਾਜੀ ਸ਼ਾਸਨ ਤੋਂ ਵੀ ਦੁਖੀ ਹਨ। ਉਨ੍ਹਾਂ ਦੀ ਪੀੜਾ ਤੇ ਕਰੁਣਾ ਇਨ੍ਹਾਂ ਬਾਰਾਂ-ਮਾਹਾਂ ਵਿਚ ਪੂਰੀ ਤਰ੍ਹਾਂ ਅਭਿਵਿਅਕਤ ਹੋਈ ਹੈ।

ਮੁੱਖ ਰੂਪ ਵਿਚ ਬਾਰਾਂ-ਮਾਹ ਸ਼ਿੰਗਾਰ-ਰਸ ਦੀ ਪ੍ਰਗੀਤਕ ਰਚਨਾ ਹੁੰਦਾ ਹੈ, ਪਰ ਇਥੇ ਇਸ ਰੂਪਾਕਾਰ ਨੇ ਬੀਰ-ਬਸੀ ਓਭ ਨੂੰ ਵੀ ਆਪਣੇ ਅੰਦਰ ਪੂਰੀ ਤਰ੍ਹਾਂ ਸਮੋ ਲਿਆ ਹੈ। ਇਹ ਇਨ੍ਹਾਂ ਤਿੰਨਾਂ ਬਾਰਾਂ-ਮਾਹਾਂ ਦੀ ਪ੍ਰਮੁਖ ਸਾਹਿਤਿਕ ਵਿਸ਼ੇਸ਼ਤਾ ਹੈ।

(ੳ) ਬਾਰਾਂ-ਮਾਹ ਬਾਬਾ ਚੰਦਾ ਸਿੰਘ : ਜੇਠ ਦੇ ਮਹੀਨੇ ਦਾ ਵਰਣਨ ਕਵੀ ਇਸ ਤਰ੍ਹਾਂ ਕਰਦਾ ਹੈ :

"ਜੇਠ ਮਹੀਨੇ ਲਿਖਿਆ ਬਹਿ ਗੋਰੇ ਨੰਦਲ ਵਲ।
ਇਹ ਸਿੰਘ ਬਾਝ ਅਕਾਲ ਦੇ ਹੋਰ ਨਾ ਕਰਦੇ ਗਲ।
ਚੜ੍ਹਦੇ ਜੇਠ ਧੁਪ ਕੁਵਾਹੀ।
ਪ੍ਰਬਲ ਤੀਛਣ ਵਣੀ ਕਪਾਹੀ।
ਗੋਰੇ ਬਹਿ ਬਹਿ ਕਰਨ ਸਲਾਹੀ।
ਇਹ ਸਿੰਘ ਸਾਥੋਂ ਡਰਦੇ ਨਾਹੀ।
ਜਿਹੜੇ ਹੋ ਮਸਤਾਨੇ ਜਾਹੀ
ਕੂਕਾਂ ਮਾਰਨ ਵਿਚ ਚੁਰਾਹੀਂ

ਇਨ੍ਹਾਂ ਨੂੰ ਖ਼ੌਫ਼ ਕਿਸੇ ਦਾ ਨਾਹੀ
ਬਾਝ ਅਕਾਲ ਦੇ।"

(ਚਾਰ ਇਤਿਹਾਸਕ ਬਾਰਾ ਮਾਹ, ਪੰਨਾ 15)

ਬਾਬਾ ਰਾਮ ਸਿੰਘ ਜੀ ਦੀ ਅੰਮ੍ਰਿਤਸਰ ਫੇਰੀ ਸਮੇਂ ਕਵੀ ਹਜ਼ੂਰੀ ਦਰਬਾਰ ਦਾ ਵਰਣਨ ਇੰਜ ਕਰਦਾ ਹੈ—ਮਾਨੋ ਨਾਮਧਾਰੀ ਪੰਥ (ਸੰਤ ਖ਼ਾਲਸਾ) ਦਾ ਸਾਰਾ ਅਧਿਆਤਮਿਕ ਰਹੱਸ, ਕਵੀ ਸਾਕਾਰ ਕਰ ਗਿਆ ਹੈ :

"ਸਤਿਗੁਰੂ ਅੰਮ੍ਰਿਤਸਰ ਜੀ ਆਵਣ
ਆਗੋਂ ਗੋਰੇ ਬਾਉ ਹੁਝਾਵਣ
ਸਿੰਘ ਜਾ ਕੇ ਆਸਣ ਲਾਵਣ
ਸੰਗਤਾਂ ਗੁਰਾਂ ਦੇ ਦਰਸ਼ਣ ਪਾਵਣ
ਟੇਕਣ ਮਥੇ ਦਰਬ ਚੜ੍ਹਾਵਣ
ਸਤਿਗੁਰੂ ਕੰਨ ਵਿਚ ਭਜਨ ਸੁਨਾਵਣ, ਕ੍ਰਿਪਾ ਧਾਰਦੇ।"

(ਚਾਰ ਇਤਿਹਾਸਕ ਬਾਰਾ ਮਾਹ, ਪੰਨਾ 15)

ਬਾਬਾ ਰਾਮ ਸਿੰਘ ਦੀ ਬੀਰਰਸੀ ਚਤ੍ਰਤ ਨੂੰ ਕਵੀ ਇਨ੍ਹਾਂ ਸ਼ਬਦਾਂ ਰਾਹੀਂ ਬਿਆਨਦਾ ਹੈ :

"ਸਤਿਗੁਰੂ ਕਮਰ ਕਸਾ ਜਦ ਕਰਦੇ
ਆਸਨ ਚੀਨੀ* ਉਤੇ ਧਰਦੇ
ਅਗੇ ਸਿੰਘ ਅੜਦਲਾ ਕਰਦੇ
ਮਾਨੋ ਰਵਿ ਸਸਿ ਦੋਨੋਂ ਡਰਦੇ
ਮਸਤਾਨੇ ਹਥ ਸਲੋਤਰ ਫੜਦੇ
ਜਿਉ ਕਪ ਰਾਮ ਚੰਦਰ ਦੇ ਚੜ੍ਹਦੇ, ਲੰਕਾ ਮਾਰਨੇ।"

(ਚਾਰ ਇਤਿਹਾਸਕ ਬਾਰਾ ਮਾਹ, ਪੰਨਾ 20)

ਬਾਬਾ ਰਾਮ ਸਿੰਘ ਜੀ ਦੇ ਗਊ ਅਤੇ ਦੇਸ਼ ਧਰਮ ਦੀ ਰੱਖਿਆ ਦੇ ਅਕਾਲੀ ਹੁਕਮ ਨੂੰ ਕਵੀ ਡੂੰਘੇ ਕਰੁਣਾਮਈ ਸਵੱਰ ਵਿਚ ਇਸ ਤਰ੍ਹਾਂ ਅੰਕਿਤ ਕਰਦਾ ਹੈ, ਜਿਵੇਂ ਸੱਚਾ ਗੁਰੂ ਕੁਰਬਾਨੀ ਦੇ ਮਹਾਨ ਆਦਰਸ਼ ਲਈ ਆਪਣੇ ਸਿੱਖਾਂ ਦੀ ਆਤਮਾ ਨੂੰ ਨਵੇਂ ਸਿਰੇ ਤੋਂ ਘੜ ਕੇ ਤਿਆਰ ਕਰਦਾ ਹੋਵੇ :

"ਸਤਿਗੁਰ ਹੋਰ ਹੁਕਮ ਚੜਾਏ
ਸਾਰੀ ਸੰਗਤ ਤਾਈਂ ਸੁਣਾਏ
ਇਹ ਮਲੇਛ ਨੰਦਨੇ ਆਏ
ਏਨਾ ਬੁਚੜਖ਼ਾਨੇ ਲਾਏ
ਸਾਨੂੰ ਦੁਖ ਗਊਆਂ ਦਾ ਖਾਏ
ਸਿੰਘੋ ਸੀਸ ਦੇਵਣੇ ਆਏ, ਨਾਇ ਕਰਤਾਰ ਦੇ।"

(ਚਾਰ ਇਤਿਹਾਸਕ ਬਾਰਾ ਮਾਹ, ਪੰਨਾ 21-22)

ਮਲੇਰਕੋਟਲੇ ਦੇ ਮਹਾਨ ਸ਼ਹੀਦੀ ਸਾਕੇ ਉਪਰੰਤ ਜਦੋਂ ਬਾਬਾ ਰਾਮ ਸਿੰਘ ਜੀ ਨੂੰ ਜਲਾਵਤਨ ਕੀਤਾ ਗਿਆ ਤਾਂ ਕਵੀ ਕੌਮੀ ਹੋਣੀ ਦੇ ਇਸ ਦੁਖਾਂਤ ਨੂੰ ਵਿਆਪਕ ਕਰੁਣਾਮਈ ਸਵੱਰ ਵਿਚ ਸਮਾਪਤ ਕਰਦਾ ਹੈ :

"ਸਤਿਗੁਰੂ ਬਾਝੋਂ ਚੈਨ ਨਾ ਕੋਈ
ਸੰਗਤ ਸਭ ਉਦਾਸੀ ਹੋਈ
ਰਾਤੀ ਨੈਣੀ, ਨੀਂਦ ਨਾ ਆਵੇ

ਤਾਰੇ ਗਿਣਦਿਆਂ ਰੈਣ ਵਿਹਾਵੇ
ਸਾਨੂੰ ਅੰਨ ਪਾਣੀ ਨਾ ਭਾਵੇ
ਦਿਨ ਦਿਨ ਗ਼ਮ ਗੁਰਾਂ ਦਾ ਖਾਵੇ
ਐਸਾ ਕੌਣ ਜੋ ਆਣ ਮਿਲਾਵੇ, ਮੈਂ ਕਰਾਂ ਸਿਰਵਾਰਨੇ।''

(ਚਾਰ ਇਤਿਹਾਸਕ ਬਾਰਾ ਮਾਹ, ਪੰਨਾ 26)

ਇਹ ਬਾਰਾਮਾਹ ਕਲਾਤਮਿਕ ਪੱਖ ਤੋਂ ਵੀ ਬੜੀ ਸੰਪੂਰਨ ਤੇ ਉਤਕ੍ਰਿਸ਼ਟ ਸ਼ੈਲੀ ਦੀ ਪਰਪੱਕ ਰਚਨਾ ਹੈ, ਜਿਸ ਵਿਚ ਭਾਵ ਤੇ ਵਿਚਾਰ ਬੜੇ ਸੰਤੁਲਿਤ ਅਤੇ ਅਤਿ ਦੇ ਸੂਖ਼ਮ ਕਲਾਤਮਿਕ ਅਨੁਸ਼ਾਸਨ ਵਿਚ ਬੱਝੇ ਪਏ ਹਨ।

(ਅ) ਬਾਰਾਂਮਾਹ-ਸੰਤ ਨਿਹਾਲ ਸਿੰਘ : ਇਸ ਬਾਰਾਂਮਾਹ ਵਿਚ ਕਵੀ ਨੇ ਸੰਤ ਖ਼ਾਲਸੇ ਦੀ ਰਹਿਤ-ਬਹਿਤ, ਨਾਮ ਸਿਮਰਨ, ਗੁਰੂ ਦੇ ਹਜ਼ੂਰੀ ਦਰਸ਼ਨਾਂ ਤੇ ਦੀਵਾਨਾਂ ਦਾ ਵਰਣਨ ਕੀਤਾ ਹੈ ਅਤੇ ਨਾਮਧਾਰੀ ਪੰਥ ਦੀ ਅਧਿਆਤਮਿਕ ਪ੍ਰਕਿਰਿਆ ਉਤੇ ਪ੍ਰਕਾਸ਼ ਪਾਇਆ ਹੈ। ਇਸ ਬਾਰਾਂਮਾਹ ਦਾ ਅੰਤ ਵੀ ਸੰਗਤਾਂ ਤੋਂ ਗੁਰੂ ਦੇ ਵਿਛੋੜੇ ਕਾਰਨ ਡਾਢੇ ਕਰੁਣਾਮਈ ਸਵੱਰ ਵਾਲਾ ਹੈ। ਪਹਿਲੇ ਉਦਾਹਰਣ ਵਿਚ ਬਾਬਾ ਜੀ ਦੇ ਹਜ਼ੂਰੀ ਦਰਸ਼ਨ ਦਾ ਵਰਣਨ ਹੈ, ਦੂਜੇ ਵਿਚ ਦੁਖਦਾਈ ਵਿਛੋੜੇ ਅਤੇ ਬਿਰਹੋਂ ਦਾ।

''ਹਾੜ ਹੋਰ ਗਲ ਚੰਗੀ, ਵਜੇ ਸਾਰੰਦਾ ਸਰੰਗੀ
ਸ਼ਬਦ ਪੜ੍ਹਦੇ ਬਿਅੰਤ, ਅੰਤ ਰਹੇ ਨਾ ਸੁਆਦ ਦਾ।
ਅੰਮ੍ਰਿਤਸਰ ਤੇ ਲਹੌਰ, ਲੁਧਿਆਣਾ ਕਲਾਨੌਰ
ਸ਼ਹਿਰ ਜਿਹਲਮ ਪਿਸ਼ੌਰ ਸਾਰਾ ਇਲਾਕਾ ਹੈ ਪੰਜਾਬ ਦਾ
ਸਿਖੀ ਕਾਬਲ ਕੰਧਾਰ, ਨਾਲੇ ਬਲਖ ਤੇ ਬੁਖ਼ਾਰ
ਦਿਲੀ ਆਗਰਾ ਹਿਸਾਰ, ਹੋਰ ਅੰਤ ਨਾ ਹਿਸਾਬ ਦਾ।
ਸਿੰਘ ਆਖਦਾ ਨਿਹਾਲ, ਇਹ ਖ਼ਾਲਸੇ ਦੀ ਚਾਲ
ਜਪੇ ਕਾਲ ਤੇ ਅਕਾਲ, ਜਿਹੜਾ ਨਾਮ ਸਚੇ ਸਾਹਿਬ ਦਾ।''

(ਚਾਰ ਇਤਿਹਾਸਕ ਬਾਰਾ ਮਾਹ, ਪੰਨਾ 34)

''ਫਗਣ ਫੇਰ ਕਦੀ ਆਵੀਂ, ਮੁਖ ਆਪਣਾ ਦਿਖਾਵੀਂ,
ਰਤਾ ਚੈਨ ਨਹੀਂ ਆਵੇ ਤੇਰੀ ਸੰਗਤ ਕੁਰਲਾਂਵਦੀ।
ਬੁਰਾ ਗੁਰਾਂ ਦਾ ਵਿਛੋੜਾ, ਜੈਸੇ ਜਿਗਰ ਵਿਚ ਫੋੜਾ,
ਦਿਨ ਰਾਤ ਇਹੋ ਝੋਰਾ, ਕੋਈ ਗਲ ਨਹੀਂ ਭਾਂਵਦੀ।
ਹੋਈ ਹਾਲ ਤੋਂ ਬਿਹਾਲ, ਖੁਲ੍ਹੇ ਗਲ ਵਿਚ ਵਾਲ,
ਫਿਰ ਥਕੀ ਢੂੰਡ ਭਾਲ, ਨੈਣੀ ਨੀਂਦ ਨਹੀਂ ਆਂਵਦੀ।
ਨਿਹਾਲ ਸਿੰਘ ਔਗਣਹਾਰ, ਆਇਆ ਤੇਰੇ ਦਰਬਾਰ
ਗੁਰੂ ਭੁਲ ਚੁਕ ਬਖਸ਼, ਸੰਗਤ ਸੀਸ ਹੈ ਨਿਵਾਂਵਦੀ।''

(ਚਾਰ ਇਤਿਹਾਸਕ ਬਾਰਾ ਮਾਹ, ਪੰਨਾ 38)

(ੲ) ਬਾਰਾਂ ਮਹਾ—ਬਾਬਾ ਕਾਲਾ ਸਿੰਘ : ਚੇਤ ਦੇ ਮਹੀਨੇ ਵਿਚ ਕਵੀ ਨੇ ਬਾਬਾ ਜੀ ਵੱਲੋਂ ਦੱਸੀ ਗਈ ਨਾਮ ਦੀ ਮਹਿਮਾ ਇਸ ਤਰ੍ਹਾਂ ਉਜਾਗਰ ਕੀਤੀ ਹੈ :

''ਚੇਤਰ-ਚਿਤ ਵਿਚ ਚਾਰ ਅਖਰ ਦਾ ਹਰਦਮ ਨਾਮ ਚਿਤਾਰੀ ਤੂੰ।
ਹੋਇ ਨਿਹਾਲ ਅਕਾਲ ਜਪੀ ਜੋ ਰਾਮ ਦਿਨੇ ਨਾ ਵਿਸਾਰੀ ਤੂੰ।
ਏਸ ਨਾਮ ਬਿਨ ਪਾਰ ਨਾ ਪੈਸੇਂ ਕਿਤਨਾ ਬਲਕਾਰੀ ਤੂੰ।
ਕਾਲਾ ਸਿੰਘ ਨਾਮ ਜਪ ਰਸਨਾ, ਆਪਣਾ ਜਨਮ ਉਧਾਰੀ ਤੂੰ।''

(ਚਾਰ ਇਤਿਹਾਸਕ ਬਾਰਾ ਮਾਹ, ਪੰਨਾ 40)

ਬਾਬਾ ਰਾਮ ਸਿੰਘ ਜੀ ਵੱਲੋਂ ਕੀਤੇ ਗਏ ਸਮਾਜਕ ਸੁਧਾਰਾਂ ਨੂੰ ਮੁੱਖ ਰਖ ਕੇ ਪੁਰਾਤਨ ਕਟੜਪੰਥੀ ਉਨ੍ਹਾਂ ਦੀ ਨਿੰਦਾ ਕਰਨ ਲਗ ਪਏ ਸਨ। ਕਵੀ ਨੇ ਗੁਰੂ ਨਿੰਦਕਾਂ ਤੇ ਪੰਥ ਦੋਖੀਆਂ ਦਾ ਵਰਣਨ ਇਨ੍ਹਾਂ ਸ਼ਬਦ ਵਿਚ ਕੀਤਾ ਹੈ :

"ਅਸੁ ਅਕਸਰ ਲੋਕ ਕੁਮੰਗੀ ਨਿੰਦਾ ਗੁਰਾਂ ਦੀ ਕਰਦੇ ਨੇ।
ਗੁਰੂ ਰਾਮ ਸਿੰਘ ਪੰਥ ਚਲਾਇਆ ਧਰਮੋਂ ਕਦੇ ਨਾ ਟਲਦੇ ਨੇ।
ਬਾਹਮਣ ਡੂਮ ਫ਼ਕੀਰ ਪੁਜਾਰੀ ਦੇਖ ਸਿੰਘਾਂ ਨੂੰ ਸੜਦੇ ਨੇ।
ਆਖਣ ਗੰਗਾ ਫੁਲ ਨਾ ਪਾਵਣ ਮੋਹਣੇ ਦੇ ਕੇ ਲੜਦੇ ਨੇ।"

(ਚਾਰ ਇਤਿਹਾਸਕ ਬਾਰਾਮਾਹ, ਪੰਨਾ 42)

ਮਾਘ ਦੇ ਮਹੀਨੇ ਵਿਚ ਮਲੇਰਕੋਟਲੇ ਦੇ ਸ਼ਹੀਦੀ ਸਾਕੇ ਦਾ ਵਰਣਨ ਕੀਤਾ ਗਿਆ :

"ਮਾਘ ਮਹੀਨੇ ਸੋਧ ਅਰਦਾਸਾ ਸਿੰਘ ਹਮਲਾ ਕਰ ਧਾਏ ਨੇਂ।
ਵਿਚ ਕੋਟਲੇ ਬੁਚੜ ਮਾਰੇ ਦੇਖ ਮਲੇਛ ਘਬਰਾਏ ਨੇ।
ਸ਼ੇਰਪੁਰ ਦੇ ਠਾਣਿਉਂ ਹੋ ਕੇ ਸਿੰਘ ਕੋਟਲੇ ਧਾਏ ਨੇ।
ਨਾਭਾ, ਜੀਂਦ ਪਟਿਆਲਾ ਫੌਜਾਂ, ਸਿੰਘ ਤੋਪਾਂ ਨਾਲ ਉਡਾਏ ਨੇ।

(ਚਾਰ ਇਤਿਹਾਸਕ ਬਾਰਾਮਾਹ, ਪੰਨਾ 43)

ਇਨ੍ਹਾਂ ਤਿੰਨਾਂ ਬਾਰਾਮਾਹਾਂ ਵਿਚ ਕੂਕਾ ਲਹਿਰ ਦੇ ਤਤਕਾਲਕ ਪਿਛੋਕੜ ਦਾ ਕਵੀਆਂ ਨੇ ਸਮਕਾਲੀ ਅਨੁਭਵ ਦੁਆਰਾ ਚਿਤਰਨ ਕੀਤਾ ਹੈ, ਜੋ ਇਕ ਤਰ੍ਹਾਂ ਦਾ ਉਨ੍ਹਾਂ ਦਾ ਉਤਮ-ਪੁਰਖੀ ਨਿਜੀ ਅਨੁਭਵ ਹੀ ਹੈ।

ਪੁਸਤਕ 'ਚਾਰ ਇਤਿਹਾਸਕ ਬਾਰਾਂਮਾਹ' ਪ੍ਰਕਾਸ਼ਕ ਮਨੇਜਰ 'ਸਤਿਜੁਗ' ਸ੍ਰੀ ਜੀਵਨ ਨਗਰ, ਸਿਰਸਾ ਵਿਚ ਸੰਤ ਇਕਬਾਲ ਸਿੰਘ ਦਾ ਇਕ ਹੋਰ ਬਾਰਾਂਮਾਹ ਵੀ ਦਿਤਾ ਗਿਆ ਹੈ, ਜੋ ਸਤਿਜੁਗ ਦੇ ਵਿਸ਼ੇਸ਼ ਅੰਕ 1951 ਦੀਸਵੀ ਵਿਚ ਛਪਿਆ ਸੀ। ਇਸ ਬਾਰਾਂਮਾਹ ਵਿਚ ਪਰੰਪਰਾਗਤ ਸ਼ਿੰਗਾਰ-ਰਸੀ ਰਚਨਾ ਦੇ ਅੰਤਰਗਤ ਗੁਰੂ ਦਰਸ਼ਨ ਦੀ ਸਿਕ ਅਤੇ ਪ੍ਰੀਤਮ ਪਿਆਰੇ ਦੇ ਵਿਛੋੜੇ ਦਾ ਮਾਰਮਿਕ ਤੇ ਕਲਾਤਮਿਕ ਵਰਣਨ ਕੀਤਾ ਗਿਆ ਹੈ :

"ਮਾਘ ਦਾ ਮਹੀਨਾ ਸੀਨਾ ਭੁਜ ਕੇ ਕਬਾਬ ਹੋਇਆ,
ਲੋਕਾਂ ਲਗੇ ਸੀਤ ਮੇਰੇ ਰਿਦੇ ਅੰਗਿਆਰੀਆਂ।
ਪੀਆ ਦੇ ਵਿਛੋੜੇ ਨੇ ਹੈ ਕਰ ਦਿਤਾ ਘਾਇਲ ਮੈਨੂੰ,
ਐਸੀਆਂ ਪ੍ਰੇਮ ਦੀਆਂ ਲਗੀਆਂ ਕਟਾਰੀਆਂ।
ਪਤਾ ਨਹੀਂ ਕਿਹੜਾ ਇਹ ਗੁਨਾਹ ਕਰ ਬੈਠੀਆਂ ਨੇ,
ਦਿਨੇ ਰਾਤ ਰੋਂਵਦੀਆਂ ਅਖੀਆਂ ਵਿਚਾਰੀਆਂ।
ਸੋਹਣੇ ਦਿਲਦਾਰ ਸਤਿਗੁਰੂ ਰਾਮ ਸਿੰਘ ਬਾਝੋਂ,
ਝੂਠੀਆਂ ਨੇ ਜਗ ਦੀਆਂ ਸਾਰੀਆਂ ਹੀ ਯਾਰੀਆਂ।"

(ਚਾਰ ਇਤਿਹਾਸਕ ਬਾਰਾਮਾਹ, ਪੰਨਾ 46)

### 5. ਸੰਤ ਖ਼ਾਲਸਾ-ਕ੍ਰਿਤ ਸੰਤ ਹਰਨਾਮ ਸਿੰਘ (ਬਗਲੀ ਕਲਾਂ)

ਇਸ ਕਾਵਿ-ਗ੍ਰੰਥ ਦੇ ਕਰਤਾ ਸੰਤ ਹਰਨਾਮ ਸਿੰਘ ਬਗਲੀ ਕਲਾਂ ਜ਼ਿਲਾ ਲੁਧਿਆਣਾ ਦੇ ਸਨ। ਇਨ੍ਹਾਂ ਦੇ ਪਿਤਾ ਬਾਬਾ ਸੁਧ ਸਿੰਘ ਬਾਬਾ ਰਾਮ ਸਿੰਘ ਜੀ ਦੇ ਅਨਿਨ ਸਿੱਖ ਸਨ, ਜੋ ਉਨ੍ਹਾਂ ਦੇ ਪ੍ਰਦੇਸ਼-ਗਮਨ ਤੋਂ ਪਿਛੋਂ ਬਰਮਾ ਵਿਖੇ ਔਕੜਾਂ ਝਲ ਕੇ ਆਪਣੇ ਗੁਰੂ ਦੇ ਦਰਸ਼ਨ ਕਰਨ ਲਈ ਜਾਂਦੇ ਰਹੇ ਸਨ। ਇਹ ਰਚਨਾ ਸਰਲ ਸਿਧੇ ਬੈਂਤਾਂ ਵਿਚ ਹੈ ਅਤੇ ਇਸ ਵਿਚ ਪ੍ਰਚਲਿਤ ਸਾਖੀ-ਸ਼ੈਲੀ ਵਿਚ ਸੰਖੇਪ ਨਾਮਧਾਰੀ ਇਤਿਹਾਸ ਅੰਕਿਤ ਹੈ। ਵਾਰਤਾ ਦਾ ਪ੍ਰਸੰਗ ਅਨੁਸਾਰ ਕਵਿਤਾ ਰਸ, ਯੁਕਤ, ਪੜ੍ਹਨ ਤੇ ਮਾਨਣਯੋਗ ਹੈ। ਇਸ ਪੁਸਤਕ ਦੇ ਛਪਣ ਅਨੁਸਾਰ ਹੀ ਅੰਗ੍ਰੇਜ਼ ਹਕੂਮਤ ਨੇ ਇਸ ਨੂੰ ਜ਼ਬਤ ਕਰ ਲਿਆ, ਜਿਸ ਬਾਰੇ ਸੰਤ ਨਿਧਾਨ ਸਿੰਘ ਆਲਿਮ ਲਿਖਦੇ ਹਨ :

"ਮਹਾਰਾਜਾ ਰਣਜੀਤ ਸਿੰਘ ਦੇ ਕਾਲ ਵਿਚ ਸਿਖ ਸੈਨਕਾਂ, ਸਰਦਾਰਾਂ ਤੇ ਜਗੀਰ-ਦਾਰਾਂ ਦੇ ਆਚਰਨ ਵਿਚ 18ਵੀਂ ਸਦੀ ਦੇ ਬਹਾਦਰ ਤੇ ਚਰਿਤਰਵਾਨ ਸਿੱਖਾਂ ਦੇ ਟਾਕਰੇ ਵਿਚ ਆਚਰਨਕ ਤੌਰ ਤੇ ਚੋਖੀ ਗਿਰਾਵਟ ਆ ਚੁਕੀ ਸੀ। ਕਵੀ ਨੇ ਪੁਰਾਤਨ ਬਹਾਦਰ ਸਿੰਘਾਂ ਦੀ ਉਚੀ ਰਹੁ-ਰੀਤ, ਬੀਰਤਾ ਦਾ ਟਾਕਰਾ ਰਣਜੀਤ ਸਿੰਘ ਕਾਲ ਦੇ ਅਖੌਤੀ ਸਿੱਖਾਂ ਤੇ ਉਨ੍ਹਾਂ ਦੀਆਂ ਸੰਸਥਾਵਾਂ ਨਾਲ ਕੀਤਾ ਹੈ। ਗਿਆਨੀ ਗਿਆਨ ਸਿੰਘ ਦੇ ਕਬਿੱਤਾਂ ਵਿਚ ਵੀ ਅਜਿਹੀ ਤੁਲਨਾ ਮੌਜੂਦ ਹੈ। ਕੁਝ ਉਦਾਹਰਣ ਦੇਖੋ :

(ੳ) ਪੁਰਾਣੇ ਮਹੰਤ ਤੇ 19ਵੀਂ ਸਦੀ ਦੇ ਮਹੰਤ

'ਰਬ ਰੂਪ ਮਹੰਤ ਜੋ ਸਾਧ ਸੀਗੇ, ਭਲੇ ਪੁਰਸ਼ ਹੋ ਗਏ ਖ਼ਰਾਬ ਲੋਕੋ।
ਪੂਜਨੀਕ ਪੁਜਾਰੀ ਜੋ ਮੰਦਰਾਂ ਦੇ, ਖਾਣ ਲਗ ਪਏ ਮਾਸ ਸ਼ਰਾਬ ਲੋਕੋ।
ਰੰਡੀਬਾਜ਼ ਬਣ ਗਏ ਜਤੀ ਸਤੀ ਸਾਧੂ, ਉਤ੍ਰ ਗਈ ਫੁਲਾਦ ਦੀ ਆਬ ਲੋਕੋ।
ਨਾਚ ਵੇਸਵਾ ਦਾ ਸੁਣਦੇ ਨਸ਼ਾ ਪੀ ਕੇ, ਭੁਜਦੇ ਮੰਦਰੀ ਮਾਸ ਕਬਾਬ ਲੋਕੋ।
ਮੰਦਰ ਗੁਰਦੁਆਰੇ ਡੇਰੇ ਬਹੁਤ ਭਾਰੇ, ਵਡੇ ਵਡੇ ਜੋ ਵਿਚ ਪੰਜਾਬ ਲੋਕੋ।
ਦੌਲਤਮੰਦ ਮਹੰਤ ਹਰਨਾਮ ਸਿੰਘਾ, ਬਾਦਸ਼ਾਹਾਂ ਦੇ ਬਾਗ਼ ਸਬਾਬ ਲੋਕੋ।"

ਅਤੇ

ਦਿੰਦੇ ਲੋਕਾਂ ਨੂੰ ਧਰਮ ਦੀ ਸਿਖਿਆ ਥੇ, ਪੈਹਲੇ ਸਾਧ ਮਹੰਤ ਗੁਨਵਾਨ ਵੱਡੇ।
ਵਿਧਯਾਵਾਨ ਭਾਰੀ ਜਤੀ ਸਤੀ ਸਾਧੂ, ਰਿਖੀ ਮੁਨੀ ਭਾਰੇ ਦਯਾਵਾਨ ਵੱਡੇ।
ਸਾਧੂ ਖ਼ਾਲਸੇ ਪੰਥ ਦੇ ਥੰਮ ਹੀ ਤੇ, ਸੰਤ ਸਿੰਘਾਂ ਦੇ ਰਖਦੇ ਛਾਨ ਵੱਡੇ।
ਲੰਗਰ ਰਖਦੇ ਲਾਇ ਹਰਨਾਮ ਸਿੰਘਾ, ਨਾਮ ਦਾਨ ਤੇ ਕਰਨ ਇਸ਼ਨਾਨ ਵੱਡੇ।

(ਸੰਤ ਖ਼ਾਲਸਾ, ਪੰਨਾ 9)

(ਅ) ਪੁਰਾਤਨ ਨਿਹੰਗ ਤੇ 19ਵੀਂ ਸਦੀ ਦੇ ਨਿਹੰਗ

"ਸੂਰਬੀਰ ਸਿੰਘ ਬਣ ਗਏ ਮਹਾਂ ਘੋਰੀ, ਕਦੇ ਕਰਨ ਨਾ ਮੂਲ ਇਸ਼ਨਾਨ ਕੋਈ।
ਖਾਣਾ ਮਹਾਂ ਪ੍ਰਸ਼ਾਦ ਦਾ ਸ਼ੌਕ ਰਖਦੇ, ਮਾਰਨ ਬਕੱਰੇ ਨਾਲ ਕ੍ਰਿਪਾਨ ਕੋਈ।
ਖਿਚੀ ਨਾਲ ਫਿਰਦੇ ਘੋੜੇ ਟੱਟੂਆਂ ਨੂੰ, ਮੁਰਗੇ ਬੱਕਰੇ ਪਾਲਦੇ ਆਨ ਕੋਈ।
ਸੁੱਖਾ ਫ਼ੀਮ ਤੋਂ ਬਿਨਾਂ ਹਰਨਾਮ ਸਿੰਘਾ, ਬਚਿਆ ਸੈਆਂ ਚੋਂ ਹੋਊ ਜਵਾਨ ਕੋਈ।"

ਅਤੇ

"ਪੰਥ ਖਾਲਸੇ ਚੋਂ ਨੰਬਰ ਇਕ ਜੋਧਾ, ਸਾਰੇ ਸੂਰਮੇ ਸਿੰਘ ਨਿਹੰਗ ਸੀਗੇ।
ਧਨੀ ਤੇਗ਼ ਦੇ ਗਤਕੇਬਾਜ ਭਾਰੇ, ਧਰਮੀ ਸ਼ਮਾਂ ਦੇ ਬੀਰ ਪਤੰਗ ਸੀਗੇ।
ਨਾ ਸੀ ਸੂਰਮੇ ਹਾਰਦੇ ਯੁਧ ਵਿਚੋਂ, ਨੱਬੇ ਛੀ ਸਦੀ ਮਾਰਦੇ ਜੰਗ ਸੀਗੇ।
ਧਰਮ ਯੁਧ ਦੇ ਵਿਚ ਹਰਨਾਮ ਸਿੰਘਾਂ, ਦਿੰਦੇ ਵਾਰ ਸਾਰੇ ਅੰਗ ਅੰਗ ਸੀਗੇ।"

(ਸੰਤ ਖ਼ਾਲਸਾ, ਪੰਨਾ 9)

(ੲ) ਪੁਰਾਣੇ ਬਹਾਦਰ ਸਿੰਘ ਤੇ 19ਵੀਂ ਸਦੀ ਦੇ ਸਿੰਘ

"ਫੌਜੀ ਲੋਕ ਜੋ ਸੂਰਮੇ ਬਲੀ ਸੀਗੇ, ਹਰਦਮ ਨਸ਼ੇ ਦੇ ਵਿਚ ਗਲਤਾਨ ਰਹਿੰਦੇ।
ਸੂਰ, ਮੁਰਗੀਆਂ, ਬੱਕਰੇ ਸਿੰਘ ਖਾ ਕੇ, ਐਬਾਂ ਸਾਰਿਆਂ ਵਿਚ ਪ੍ਰਧਾਨ ਰਹਿੰਦੇ।
ਸਿੱਖ ਸਾਧ ਗਰੀਬਾਂ ਨੂੰ ਤੰਗ ਕਰਕੇ, ਪਾਪੀ ਕੰਜਰਾਂ ਤੇ ਮਿਹਰਬਾਨ ਰਹਿੰਦੇ।
ਪੰਜੇ ਐਬ ਸ਼ਰਈ ਹਰਨਾਮ ਸਿੰਘਾ, ਤਤ ਖ਼ਾਲਸੇ ਬੀਰ ਬਲਵਾਨ ਰਹਿੰਦੇ।"

ਅਤੇ

"ਬੇ ਇਨਸਾਫ਼ੀਆਂ ਕਰਨ ਸੁਦਾਰ ਲਗੇ, ਸਿੰਘਾਂ ਸ਼ਾਹੀ ਇਹ ਤਦੋਂ ਮਸ਼ਹੂਰ ਹੋਈ।
ਰਹਿਣੀ ਬਹਿਣੀਓਂ ਖ਼ਾਲਸੇ ਜਦੋਂ ਗਿਰ ਗਏ, ਖੰਡੇ ਪਾਹੁਲ ਦੀ ਸਕਤ ਕਾਫ਼ੂਰ ਹੋਈ।

ਕ੍ਰਿਯਾ ਕ੍ਰਮ ਜਦ ਧਰਮ ਇਮਾਨ ਹਿੱਲੇ, ਬਰਕਤ ਖ਼ਾਲਸੇ ਪੰਥ ਚੋਂ ਦੂਰ ਹੋਈ।
ਕੌਮਾਂ ਗ਼ੈਰਾਂ ਦੇ ਵਿਚ ਹਰਨਾਮ ਸਿੰਘਾ ਪੰਥ ਖਾਲਸੇ ਦੀ ਕੂਰ ਕੂਰ ਹੋਈ।"

ਅਤੇ

"ਵਡੇ ਤੜਕਯੋਂ ਉਠ ਇਸ਼ਨਾਨ ਕਰਕੇ, ਬਾਣੀ ਗੁਰਾਂ ਦੀ ਮੁਖੋਂ ਉਚਾਰਦੇ ਸੀ।
ਜਤੀ ਸਤੀ ਥੇ ਖ਼ਾਲਸੇ ਬਲੀ ਯੋਧੇ, ਆਪਣੇ ਧਰਮ ਉਤੇ ਜਾਨਾਂ ਵਾਰਦੇ ਸੀ।
ਵੱਧ ਜੰਗ-ਜੂ ਥੇ ਕੌਮਾਂ ਸਾਰੀਆਂ ਤੇ, ਸਿੰਘ ਸੂਰਮੇ ਧਨੀ ਤਲਵਾਰ ਦੇ ਸੀ।
ਨੇਕ ਖ਼ਾਲਸੇ ਬੀਰ ਹਰਨਾਮ ਸਿੰਘਾ, ਧਰਮ ਜੁਧ ਚੋਂ ਕਦੇ ਨਾ ਹਾਰਦੇ ਸੀ।"

(ਸੰਤ ਖ਼ਾਲਸਾ, ਪੰਨਾ 9-10)

ਇਹੋ ਕਾਰਨ ਸੀ ਕਿ ਕੂਕਾ ਲਹਿਰ ਸਮੇਂ ਇਨ੍ਹਾਂ ਆਚਰਣਿਕ ਤੌਰ ਤੇ ਡਿਗ ਚੁਕੇ ਸਿੰਘਾਂ ਨੂੰ ਮਲੇਛ ਖ਼ਾਲਸਾ ਕਰਕੇ ਜਾਣਿਆਂ ਜਾਣ ਲਗਾ। ਨਾਮਧਾਰੀ ਜਾਂ ਸੰਤ ਖ਼ਾਲਸੇ ਦੇ ਸਿੱਖੀ ਸਰੂਪ ਵਿਚ ਜੋ ਕਰਾਮਾਤੀ ਸ਼ਕਤੀ ਬਾਬਾ ਜੀ ਨੇ ਇਨ੍ਹਾਂ ਸਿੰਘਾਂ ਵਿਚ ਭਰ ਦਿਤੀ, ਉਸ ਦਾ ਵਰਣਨ ਕਵੀ ਇਨ੍ਹਾਂ ਪੰਕਤੀਆਂ ਵਿਚ ਕਰਦਾ ਹੈ। ਕੂਕਿਆਂ ਦੇ ਨਾਮਕਰਨ ਬਾਰੇ ਵੀ ਕਵੀ ਦਾ ਬਿਆਨ ਧਿਆਨ ਯੋਗ ਹੈ :

"ਦਿਤੇ ਭਜਨ ਜਦ ਸਤਿਗੁਰੂ ਰਾਮ ਸਿੰਘ ਨੇ, ਤੁਰਤ ਲੋਕ ਸਾਰੇ ਸ਼ਕਤੀਵਾਨ ਹੋਏ।
ਵਡੇ ਵਡੇ ਕੁਰਿਹਤੀਏ ਮਹਾਂ ਪਾਪੀ, ਸਾਰੇ ਦੇਵਤੇ ਪੁਰਖ ਨਿਸ਼ਾਨ ਹੋਏ।
ਕੋਈ ਖਾਸ ਸ਼ਕਤੀ ਸਤਿਗੁਰੂ ਬਖ਼ਸ਼ਦੇ ਸੀ, ਬਹੁਤ ਲੋਕ ਓਦੋਂ ਬਰਕਤਵਾਨ ਹੋਏ।
ਨਾਮ ਰੂਪੀ ਸ਼ਕਤੀ ਭਰੀ ਗਈ ਅੰਦਰ, ਗਿਦੜ ਲੋਕ ਭੀ ਸ਼ੇਰ ਸਮਾਨ ਹੋਏ।
ਨਸ਼ੇ ਨਾਮ ਵਿਚ ਵੈਰਾਗ ਕਰਕੇ, ਕੂਕਾਂ ਮਾਰਦੇ ਮਸਤ ਮਸਤਾਨ ਹੋਏ।
ਕੂਕਾਂ ਮਾਰਨੇ ਤੇ ਹੀ ਹਰਨਾਮ ਸਿੰਘਾ, ਕੂਕੇ ਨਾਮ ਮਸ਼ਹੂਰ ਜਹਾਨ ਹੋਏ।"

(ਸੰਤ ਖ਼ਾਲਸਾ, ਪੰਨਾ 11)

ਜਿਉਂ ਜਿਉਂ ਕੂਕਾ ਲਹਿਰ ਵਧੇਰੇ ਸੰਗਠਿਤ ਹੁੰਦੀ ਗਈ ਅਤੇ ਇਸ ਦਾ ਉਥਾਨ ਤੇ ਵਿਸਥਾਰ ਹੁੰਦਾ ਗਿਆ, ਤਿਉਂ ਤਿਉਂ ਕਵੀ ਨੇ ਪ੍ਰਮੁਖ ਘਟਨਾਵਾਂ ਦੇ ਵੇਰਵੇ ਬੜੇ ਸੰਕੇਤਿਕ ਤੇ ਕਾਵਿਮਈ ਢੰਗ ਨਾਲ ਬਿਆਨ ਕੀਤੇ ਹਨ। ਰਾਏ-ਕੋਟ ਦੇ ਬੁਚੜ-ਬੱਧ ਸਾਕੇ ਨੂੰ ਅਤੇ ਮਲੇਰਕੋਟਲੇ ਦੇ ਇਤਿਹਾਸਿਕ ਸੰਘਰਸ਼ ਸਾਕੇ ਦਾ ਜ਼ਿਕਰ ਕਵੀ ਨੇ ਵੇਰਵੇ ਸਹਿਤ ਕੀਤਾ ਹੈ। ਜਦੋਂ ਬਾਬਾ ਹੀਰ ਸਿੰਘ ਦੀ ਅਗਵਾਈ ਵਿਚ ਮਸਤਾਨਿਆਂ ਸਿੰਘਾਂ ਦਾ ਸ਼ਹੀਦੀ ਜੱਥਾ ਸ੍ਰੀ ਭੈਣੀ ਸਾਹਿਬ ਤੋਂ ਕੂਚ ਕਰਦਾ ਹੈ ਤਾਂ ਇਸ ਜੱਥੇ ਦਾ ਨਾਇਕ ਬਾਬਾ ਹੀਰਾ ਸਿੰਘ 'ਸਰਹੰਦੀ' ਆਪਣੇ ਸਾਥੀਆਂ ਨੂੰ ਇੰਝ ਸੰਬੋਧਨ ਕਰਦਾ ਹੈ ਕਿ ਆਪਣੇ ਆਪ ਹੀ ਬੀਤ ਦਾ ਬ੍ਰਿਤਾਂਤ ਬੀਰ-ਰਸੀ ਓਝ ਵਿਚ ਗੂੰਜ ਉਠਦਾ ਹੈ।

"ਉਚੀ ਬੋਲ ਕੇ ਜਥੇ ਨੂੰ ਕਹਿਣ ਲਗਾ, ਬਚਨ ਸੁਣੋ ਸਾਡਾ ਕਰਕੇ ਖ਼ਿਆਲ ਸਿੰਘੋ।
ਜ਼ਾਲਮ ਜ਼ੁਲਮ ਕਰਨ ਵਾਲੇ ਕੋਟਲੇ ਦੇ, ਬੁਚੜ ਮਾਰਨੇ ਅਸਾਂ ਚੰਡਾਲ ਸਿੰਘੋ।
ਚੀਜ਼ ਚੁਕਣੀ ਕਿਸੇ ਦੀ ਗਾਇ ਦੀ, ਰੱਤ ਸਾਨੂੰ ਧਨ ਤੇ ਮਾਲ ਸਿੰਘੋ।
ਮਾਂ ਤੇ ਭੈਣ ਸਮਝੋ ਨਾਰੀ ਦੁਸ਼ਮਣਾਂ ਦੀ, ਦੇਣੀ ਮੂੰਹੋਂ ਨਾ ਕਿਸੇ ਨੂੰ ਗਾਲ ਸਿੰਘੋ।
ਮੁਸਲਮਾਨ ਹਿੰਦੂ ਇਕੋ ਜਹੇ ਸਾਨੂੰ, ਸਾਡਾ ਵੈਰ ਨਾ ਕਿਸੇ ਦੇ ਨਾਲ ਸਿੰਘੋ।
ਅਸੀਂ ਜ਼ੁਲਮ ਦੇ ਵੈਰੀ ਹਰਨਾਮ ਸਿੰਘਾ, ਜ਼ਾਲਮ ਮਾਰਨੇ ਅਸਾਂ ਹਰ ਹਾਲ ਸਿੰਘੋ।"

(ਸੰਤ ਖ਼ਾਲਸਾ, ਪੰਨਾ 34)

ਇਸੇ ਤਰ੍ਹਾਂ ਜਦੋਂ ਮਲੇਰਕੋਟਲੇ ਦੇ ਇਤਿਹਾਸਿਕ ਸੰਘਰਸ਼ ਦੇ ਉਦੇਸ਼ ਨੂੰ ਇਹ ਸ਼ਹੀਦੀ ਜੱਥਾ ਪ੍ਰਾਪਤ ਕਰ ਲੈਂਦਾ ਹੈ ਤਾਂ ਬਾਬਾ ਹੀਰਾ ਸਿੰਘ ਦਾ ਇਹ ਬਿਆਨ ਵੀ ਸ਼ਹੀਦੀ ਪਿਆਲੇ ਨੂੰ ਖੁਸ਼ੀ ਖੁਸ਼ੀ ਪੀਣ ਤੇ ਮਰ ਕੇ ਨਵਾਂ ਜੀਵਨ ਪ੍ਰਾਪਤ ਕਰਨ ਦੀ ਉਚੀ ਰਮਜ਼ ਵੱਲ ਸੰਕੇਤ

ਕਰਦਾ ਹੈ :

"ਸੀਸ ਲੈ ਚੁਕੇ ਹਾਂ ਜਦੋਂ ਜ਼ਾਲਮਾਂ ਦੇ, ਆਪਣੇ ਸੀਸ ਭੀ ਦੇਣ ਨੂੰ ਤਿਆਰ ਹੋਈਏ।
ਗੌਰਮਿੰਟ ਦੇ ਪਾਸ ਹੁਣ ਅਸੀਂ ਸਾਰੇ, ਆਪਣੇ ਆਪ ਜਾ ਕੇ ਗ੍ਰਿਫ਼ਤਾਰ ਹੋਈਏ।
ਆਪਣੇ ਆਪ ਸਰਕਾਰ ਨੂੰ ਹਾਲ ਦਸੋ, ਗੌਰਮਿੰਟ ਤੇ ਨਹੀਂ ਫਰਾਰ ਹੋਈਏ।
ਦੇ ਕੇ ਧਰਮ ਛੋ ਸੀਸ ਹਰਨਾਮ ਸਿੰਘਾ, ਭਵਜਲ ਏਸ ਸੰਸਾਰ ਤੋਂ ਪਾਰ ਹੋਈਏ"

(ਸੰਤ ਖ਼ਾਲਸਾ, ਪੰਨਾ 35)

6. ਮਹਾ-ਕਵਿ ਮਾਲਵੇਂਦ੍ਰ

ਸੰਤ ਇੰਦਰ ਸਿੰਘ ਚਕ੍ਰਵਰਤੀ ਰਚਿਤ ਮਹਾਂ-ਕਾਵਿ 'ਮਾਲਵੇਂਦ੍ਰ' 1957 ਈਂ ਵਿਚ ਪ੍ਰਕਾਸ਼ਿਤ ਹੋਇਆ। ਸੰਤ ਇੰਦਰ ਸਿੰਘ ਚਕ੍ਰਵਰਤੀ ਨਾਮਧਾਰੀ ਸੰਪਰਦਾਇ ਨਾਲ ਬੜੀ ਘਨਿਸ਼ਟ ਤਰ੍ਹਾਂ ਸੰਬੰਧਿਤ ਰਹੇ ਹਨ ਅਤੇ ਕਈ ਸਾਲਾਂ ਤਕ ਆਪ 'ਸਤਿਜੁਗ' ਮਾਸਕ-ਪੱਤਰ ਦੇ ਸੰਪਾਦਕ ਦੇ ਕਰਤੱਵ ਨੂੰ ਵੀ ਨਿਭਾਉਂਦੇ ਰਹੇ ਹਨ। ਆਪ ਉਚ ਕੋਟੀ ਦੇ ਕਵੀ, ਨਾਟਕਕਾਰ ਤੇ ਗੱਦ ਲੇਖਕ ਸਨ। "ਮਾਲਵੇਂਦ੍ਰ ਮਹਾਂ-ਕਾਵਿ ਦੇ ਨਾਇਕ, ਬਾਬਾ ਰਾਮ ਸਿੰਘ ਜੀ ਹਨ ਅਤੇ ਇਹ ਇਕ ਤਰ੍ਹਾਂ ਨਾਲ ਨਾਮਧਾਰੀ ਪੰਥ ਤੇ ਕੂਕਾ ਲਹਿਰ ਦੀ ਵਿਸਤ੍ਰਿਤ ਗਾਥਾ ਨੂੰ ਉਚ ਕੋਟੀ ਦੀ ਕਾਵਿ-ਸ਼ੈਲੀ ਦੁਆਰਾ ਪ੍ਰਸਤੁਤ ਕਰਦਾ ਹੈ। ਨਾਮਧਾਰੀ ਸਿੰਘਾਂ ਦਾ ਸੰਤ ਸਿਪਾਹੀ ਦੇ ਦੇਸ਼ ਭਗਤ ਬੀਰ-ਯੋਧਿਆਂ ਵਾਲਾ ਚਰਿਤਰ ਤੇ ਸਿੱਖੀ ਅਸੂਲਾਂ ਵਿਚ ਪਰਪੱਕ ਆਤਮਾ ਦੀ ਝਲਕ ਇਸ ਰਚਨਾ ਵਿਚ ਥਾਂ-ਪੁਰ-ਥਾਂ ਮਿਲ ਜਾਂਦੀ ਹੈ।" ਆਪਣੇ ਇਸ ਨਿਬੰਧ ਦੀ ਵਿਸ਼ੇਗਤ ਸੀਮਾ ਨੂੰ ਮੁੱਖ ਰਖ ਕੇ ਅਸੀਂ ਇਸ ਸੁਪ੍ਰਸਿੱਧ ਰਚਨਾ ਦੇ ਕੇਵਲ ਬੀਰ ਭਾਵੀ ਪ੍ਰਸੰਗਾਂ ਦਾ ਉਲੇਖ ਕਰਨ ਦਾ ਹੀ ਯਤਨ ਕਰਾਂਗੇ।

ਬੀਰਰਸੀ ਮਹਾਂ-ਕਾਵਿ ਦੀ ਅੰਤਰੀਵ ਆਤਮਾ ਅਨੁਸਾਰ ਕਵੀ ਨੇ ਗੁਰੂ ਗੋਬਿੰਦ ਸਿੰਘ ਤੇ ਮਹਾਰਾਜਾ ਰਣਜੀਤ ਸਿੰਘ ਦੇ ਤੇਜੱਸਵੀ ਨਾਇਕਤਵ ਨੂੰ ਚਿਤਰ ਕੇ ਖ਼ਾਲਸਾ ਰਾਜ ਦੀ ਪਤਨਸ਼ੀਲ ਦਸ਼ਾ ਦਾ ਵਰਣਨ ਕੀਤਾ ਹੈ।

ਨਾਮਧਾਰੀ ਬਾਬਾ ਰਾਮ ਸਿੰਘ ਜੀ ਦੇ ਆਗਮਨ ਦੇ ਰਹੱਸ ਦੀ ਵਿਆਖਿਆ ਕੀਤੀ ਗਈ ਹੈ :

"ਛੇਵੇਂ ਗੁਰੂ ਦੇ ਪੋਤਰੇ, ਨਉਵੇਂ ਗੁਰੂ ਦੇ ਲਾਲ।
ਪੰਥ ਚਲਾ ਕੇ ਖ਼ਾਲਸਾ, ਕੀਤੀ ਗੱਲ ਕਮਾਲ।
ਮਾਂ ਵਾਰੀ ਪਿਉ ਵਾਰਿਆ, ਪੁਤ ਕਰੇ ਕੁਰਬਾਨ।
ਅੰਤ ਰਖਿਆ ਦੇਸ਼ ਦੀ, ਆਪ ਹੋਏ ਬਲੀਦਾਨ।
ਬਾਜਾਂ ਨਾਲ ਲੜਾਈਆਂ, ਚਿੜੀਆਂ ਸਨ ਕਮਜ਼ੋਰ।
ਦੇਸ਼ ਅਜ਼ਾਦੀ ਦੇ ਲਈ, ਲਾਇਆ ਸਾਰਾ ਜ਼ੋਰ।"

(ਮਾਲਵੇਂਦ੍ਰ, ਪੰਨਾ 6)

"ਨਾਈ ਛੀਂਬੇ ਝੀਉਰ ਜੋ, ਰੋੜੇ ਜਟ ਤ੍ਰਿਖਾਣ।
ਪਕੜ ਪਛਾੜੇ ਮੁਗ਼ਲ ਉਸ, ਸੱਯਦ ਸ਼ੇਖ, ਪਠਾਣ।
ਉਨ੍ਹਾਂ ਵਿਚੋਂ ਇਕ ਬਣ, ਸਭਨਾਂ ਦਾ ਸਰਦਾਰ।
ਚੜ੍ਹਿਆ ਗੁਜਰਾਂ ਵਾਲਿਉਂ, ਲਿਆ ਲਾਹੌਰ ਉਸ ਮਾਰ।
ਪੁੱਤਰ ਸੀ ਮਹਾਂ ਸਿੰਘ ਦਾ, ਰਣਜੀਤ ਸਿੰਘ ਬਲਵਾਨ।
ਨਿਉਂ-ਨਿਉਂ ਕਰਨ ਸਲਾਮ ਉਸ, ਵਡੇ ਆਕੜਖਾਨ।"

(ਮਾਲਵੇਂਦ੍ਰ, ਪੰਨਾ 6)

"ਪੁੱਤਰ ਸ਼ੇਰ ਪੰਜਾਬ ਦਾ, ਬੱਚਾ ਅਜੇ ਅੰਞਾਣ।
ਦਿਤਾ ਤੋਰ ਵਲੈਤ ਫੜ, ਭੇਜਿਆ ਇੰਗਲਿਸਤਾਨ।

ਧਰਮ ਸੀ ਖੋਹਿਆ ਜਿਸ ਦਾ, ਨਾਲੇ ਰਾਜ ਸਮਾਜ ।
ਹੀਰਾ ਖੋਹ ਕੋਹਨੂਰ ਓਹ, ਜੜਿਆ ਮਲਕਾਂ ਤਾਜ ।
ਕੈਦੀ ਕਰਕੇ ਓਸ ਦਾ, ਲੁਟਿਆ ਦੀਨ ਈਮਾਨ ।
ਕਾਬੂ ਕਰ ਲਿਆ ਗੋਰਿਆਂ, ਸਾਰਾ ਹਿੰਦੁਸਤਾਨ ।"

(ਮਾਲਵੇਂਦ੍ਰ, ਪੰਨਾ 7)

ਅਤੇ

"ਭਾਲਿਆਂ ਵੀ ਨਹੀਂ ਲਭਦੀ, ਕਰਮ ਧਰਮ ਦੀ ਰੀਤ ।
ਸਿਖ ਦੇ ਦਿਲ ਵਿਚ ਵੀ ਨਹੀਂ, ਸਿੱਖੀ ਤੇ ਪਰਤੀਤ ।"

(ਮਾਲਵੇਂਦ੍ਰ, ਪੰਨਾ 8)

"ਹੇ ਰੱਬ ਜੀ ! ਹੇ ਨਿਰੰਕਾਰ, ਹੇ ਦਿਆਲ ਪ੍ਰਤਿਪਾਲ ।
ਦੁਖੜੇ ਮੈਂ ਗਰੀਬ ਦੇ, ਸੁਣ ਹੋ ਕੇ ਕ੍ਰਿਪਾਲ ।
ਛਡੋ ਵਾਸ ਬੈਕੁੰਠ ਦਾ, ਆਵੋ ਧਰ ਅਵਿਤਾਰ ।
ਸੰਤਾਂ ਦੀ ਰਖਿਆ ਕਰੋ, ਕਰੋ ਮਲੇਛ ਸੰਘਾਰ ।"

(ਮਾਲਵੇਂਦ੍ਰ, ਪੰਨਾ 9)

ਉਪਰੋਕਤ ਉਦਾਹਰਣਾਂ ਨੂੰ ਇਤਿਹਾਸਿਕ ਸੂਤਰ ਵਿਚ ਰਖ ਕੇ ਜੇ ਗਹੁ ਨਾਲ ਵਾਚਿਆ ਜਾਵੇ ਤਾਂ ਇਹ ਸਾਰੇ ਵੇਰਵੇ ਪੰਜਾਬ ਦੇ ਇਤਿਹਾਸ ਦੀ ਗਤੀਸ਼ੀਲ ਯਾਤਰਾ ਦੀ ਸਾਖੀ ਭਰਦੇ ਹਨ । ਇਨ੍ਹਾਂ ਵਿਚ ਕੌਮੀ ਜੀਵਨ ਦੀ ਜਿਉਂਦੀ-ਜਾਗਦੀ ਧੜਕਣ ਦਾ ਉਹ ਦ੍ਰਿਸ਼ਾ ਨਿਰਦੋਸ਼ ਮਿਲ ਜਾਂਦਾ ਹੈ ਜਿਸ ਵਿਚੋਂ ਕੂਕਾ ਲਹਿਰ ਦਾ ਜਨਮ ਹੋਇਆ ।

ਨਾਮਧਾਰੀ ਸਮਾਜ ਵਿਚ ਜਿਸ ਤਰ੍ਹਾਂ ਸਮਾਜਕ ਕੁਰੀਤੀਆਂ ਦਾ ਖੰਡਨ ਤੇ ਸੁਧਾਰ ਹੋਇਆ, ਜਿਸ ਤਰ੍ਹਾਂ ਸਾਮਰਾਜੀ ਸਰਕਾਰ ਨੇ ਪੰਜਾਬ ਨੂੰ ਨਵੀਂ ਮੰਡੀ ਦੇ ਰੂਪ ਵਿਚ ਆਰਥਿਕ ਲੁਟ-ਖਸੁਟ ਦਾ ਸਾਧਨ ਬਣਾਇਆ, ਉਸ ਦਾ ਕਾਵਿ-ਮਈ ਚਿਤ੍ਰ ਕਵੀ ਨੇ ਇਨ੍ਹਾਂ ਪੰਕਤੀਆਂ ਦੁਆਰਾ ਚਿਤਰਿਆ ਹੈ :

"ਕਿਤੇ ਪੁਜਾਰੀ ਮੰਗਤੇ, ਵਿਹਲੜ ਬਰਾਹਮਨ ਲੋਕ ।
ਚੰਬੜੇ ਸਭੇ ਇਨ੍ਹਾਂ ਨੂੰ, ਖ਼ੂਨ ਪੀਣ ਜਿਉਂ ਜੋਕ ।
ਖੋਲ੍ਹ ਦਿਆਂਗਾ ਉਨ੍ਹਾਂ ਦਾ, ਮੈਂ ਇਹ ਸਾਰਾ ਪੋਲ ।
ਲੁਟਦੇ ਨੇ ਜੋ ਕੌਮ ਨੂੰ ਦਿਨੇ ਵਜਾ ਕੇ ਢੋਲ ।"

(ਮਾਲਵੇਂਦ੍ਰ, ਪੰਨਾ 178)

"ਚਾਕੂ ਸੂਈ ਕੈਂਚੀਆਂ, ਨਿੱਕਾ ਵੱਡਾ ਸਾਮਾਨ ।
ਗੋਰਿਆਂ ਲੁਟਣ ਦੇ ਲਈ, ਪਾਂਈ ਆਣ ਦੁਕਾਨ ।"

(ਮਾਲਵੇਂਦ੍ਰ, ਪੰਨਾ 181)

ਅੰਮ੍ਰਿਤਸਰ ਦੇ ਬੁਚੜ-ਬੱਧ ਸਾਕੇ ਨੂੰ ਕਵੀ ਨੇ ਬੜੇ ਕਮਾਲ ਨਾਲ ਕੇਵਲ 10 ਪੰਕਤੀਆਂ ਵਿਚ ਸਾਖਿਆਤ ਕਰ ਦਿਤਾ ਹੈ :

"ਸਿੰਘਾਂ ਦੇ ਦਿਲ ਵਿਚ ਸੀ, ਕਾਫ਼ੀ ਭਰਿਆ ਰੋਸ ।
ਹੋਈ ਅੱਧੀ ਰਾਤ ਜਾਂ, ਲੋਕ ਹੋਏ ਮਦਹੋਸ਼ ।
ਬੁਚੜਖ਼ਾਨੇ ਦੀ ਕੰਧ ਟੱਪ, ਵੜੇ ਛੜੱਪੇ ਮਾਰ ।
ਜਾ ਖਲੋਤੇ ਸਿੰਘ ਸਭ, ਵਿਹੜੇ ਦੇ ਵਿਚਕਾਰ ।
ਹੱਲਾ ਕਰਕੇ ਪੈ ਗਏ, ਅੱਲਾ ਨਾ ਸਕੇ ਆਖ ।
ਗਾਂਈ ਨਾਲ ਰਲਾ ਧਰੇ, ਮੂੰਹੋਂ ਨਾ ਸਕੇ ਭਾਖ ।

ਕਰ ਸਫ਼ਾਈ ਕਸਾਈਆਂ, ਗਾਈਆਂ ਰੱਸੇ ਖੋਲ੍ਹ ।
ਦਏ ਜਹੱਨਮ ਭੇਜ ਓਹ, ਕਰੇ ਬਿਸਤਰੇ ਗੋਲ ।
ਪਤਾ ਕਿਸੇ ਨਾ ਲੱਗਿਆ, ਲੱਗੀ ਕੋਈ ਨਾ ਸੂਹ ।
ਨਿਕਲ ਗਏ ਸਿੰਘ ਬਚ, ਅੰਮ੍ਰਿਤਸਰ ਦੀ ਜੂਹ ।''

(ਮਾਲਵੇਂਦ੍ਰ, ਪੰਨਾ 279)

ਚੇਤੇ ਰਹੇ ਕਿ ਅੰਮ੍ਰਿਤਸਰ ਦੇ ਬੁਚੜ-ਬੱਧ ਮੁਕਦਮੇ ਦਾ ਅੰਗ੍ਰੇਜ਼ ਸਰਕਾਰ ਨੇ ਬੜਾ ਵੱਡਾ ਪਰਪੰਚ ਰਚਿਆ ਤੇ ਬੇ-ਗੁਨਾਹ ਲੋਕਾਂ ਨੂੰ ਮੁਲਜ਼ਮ ਬਣਾ ਕੇ ਫ਼ਾਂਸੀ ਦੀ ਸਜ਼ਾ ਦੇ ਦਿੱਤੀ, ਪਰ ਜਿਹੜੇ ਬੀਰ ਤੇ ਚਰਿਤਰਵਾਨ ਨਾਮਧਾਰੀ ਸਿੰਘ ਇਸ ਇਤਿਹਾਸਿਕ ਸਾਕੇ ਲਈ ਜ਼ਿੰਮੇਵਾਰ ਸਨ, ਉਨ੍ਹਾਂ ਨੇ ਬਾਬਾ ਜੀ ਦੀ ਹਜ਼ੂਰੀ ਵਿਚ ਪੁਜ ਕੇ ਆਪ ਇਕਬਾਲ ਕਰ ਲਿਆ ਅਤੇ ਉਨ੍ਹਾਂ ਦੇ ਆਦੇਸ਼ ਅਨੁਸਾਰ ਅਦਾਲਤ ਵਿਚ ਪੇਸ਼ ਹੋਏ । ਇਨ੍ਹਾਂ ਵਿਚੋਂ ਚਾਰ ਸਿੰਘਾਂ (ਲਹਿਣਾ, ਸਿੰਘ, ਫਤਿਹ ਸਿੰਘ, ਹਾਕਮ ਸਿੰਘ ਪਟਵਾਰੀ, ਬੀਹਲਾ ਸਿੰਘ) ਨੂੰ ਫ਼ਾਂਸੀ ਦੀ ਸਜ਼ਾ ਹੋਈ ਅਤੇ ਤਿੰਨਾਂ (ਲਹਿਣਾ ਸਿੰਘ ਸਪੁੱਤਰ ਮੁਸੱਦਾ ਸਿੰਘ, ਲਹਿਣਾ ਸਿੰਘ, ਸਿਪਾਹੀ ਲਾਲ ਸਿੰਘ) ਨੂੰ ਉਮਰ ਕੈਦ ਦੀ ਸਜ਼ਾ ਦਿਤੀ ਗਈ ਅਤੇ ਬਾਕੀ ਤਿੰਨ ਹੋਰ ਭਗੌੜੇ ਕਰਾਰ ਦਿਤੇ ਗਏ । ਸੱਚ ਤੇ ਨਿਆਂ ਲਈ ਇਹ ਅਦੁੱਤੀ ਬੀਰਤਾ ਇਤਿਹਾਸ ਦੇ ਸੁਨਹਿਰੀ ਅੱਖਰਾਂ ਵਿਚ ਸਾਂਭਣਯੋਗ ਹੈ । ਇਨ੍ਹਾਂ ਕੌਮੀ ਸ਼ਹੀਦਾਂ ਦਾ ਹਰਿਮੰਦਰ ਸਾਹਿਬ ਦੇ ਅੰਮ੍ਰਿਤਸਰ ਸਰੋਵਰ ਵਿਚੋਂ ਇਸ਼ਨਾਨ ਕਰਕੇ ਸ਼ਬਦ ਪੜ੍ਹਦਿਆਂ ਆਉਣਾ ਅਤੇ ਹੱਸ-ਹੱਸ ਕੇ ਫ਼ਾਂਸੀ ਦੇ ਰੱਸੇ ਨੂੰ ਆਪਣੇ ਗਲ ਵਿਚ ਪਾਉਣ ਦੀ ਅਦੁੱਤੀ ਬਲੀਦਾਨ ਦੀ ਬੀਰ-ਗਾਥਾ ਅਜ ਤਕ ਲੋਕਾਂ ਨੂੰ ਨਹੀਂ ਭੁੱਲੀ ।

ਕੂਕਾ ਲਹਿਰ ਦੀ ਸਭ ਤੋਂ ਵੱਡੀ ਕੜੀ ਮਲੇਰਕੋਟਲੇ ਦਾ ਸ਼ਹੀਦੀ ਸਾਕਾ ਤੇ ਇਤਿਹਾਸਿਕ ਘਟਨਾ ਹੀ ਹੈ । ਇਸ ਮਹਾਨ ਬੀਰ-ਭਾਵੀ ਬ੍ਰਿਤਾਂਤ ਤੋਂ ਮਹਾਨ ਸਦੀਵੀ ਕਰੁਣਾ-ਕਥਾ ਦਾ ਵਰਣਨ ਵੀ ਮਾਲਵੇਂਦ੍ਰ ਦੇ ਕਰਤਾ ਨੇ ਸੁੰਦਰ ਬੀਰ-ਰਸੀ ਕਵਿਤਾ ਦੇ ਰੂਪ ਵਿਚ ਕੀਤਾ ਹੈ । ਇਸ ਇਤਿਹਾਸਿਕ ਸਾਕੇ ਦੇ ਕੂਕਾ ਲਹਿਰ ਦੇ ਸਾਰੇ ਧਾਰਮਿਕ, ਰਾਜਨੀਤਿਕ ਤੇ ਇਤਿਹਾਸਿਕ ਪਿਛੋਕੜ ਨੂੰ ਕਲਾਮਈ ਢੰਗ ਨਾਲ ਉਜਾਗਰ ਕਰ ਦਿਤਾ ਹੈ । ਦੋਹੇ ਦਾ ਤਿਆਗ ਕਰਕੇ ਬੀਰ ਰਸੀ ਕਾਵਿ; 'ਵਾਰ' ਦੇ ਛੰਦਾਂ ਦਾ ਢੁਕਵਾਂ ਪ੍ਰਯੋਗ ਕੀਤਾ ਹੈ । ਸਮੁਚੇ ਬਿਆਨ ਨੂੰ (ਬਾਬਾ ਕਾਲਾ ਸਿੰਘ ਕਰਤਾ 'ਪੰਥ ਪ੍ਰਕਾਸ਼' ਤੇ ਮਾਤਾ ਇੰਦ ਕੌਰ ਜਿੰਦਾ ਸ਼ਹੀਦ ਜੋ ਇਸ ਮਹਾਨ ਘਟਨਾ ਦੀ ਨਾਇਕਾ ਹੈ) ਦੇ ਮੌਖਿਕ ਬਿਆਨਾਂ ਨੂੰ ਆਧਾਰ ਬਣਾ ਕੇ ਘਟਨਾ ਦੇ ਵੇਰਵਿਆਂ ਨੂੰ ਉਸਾਰਿਆ ਹੈ । ਵਿਸਥਾਰ ਤੋਂ ਸੰਕੋਚ ਕਰਦੇ ਹੋਏ ਇਥੇ ਕੇਵਲ ਦੋ ਉਦਾਹਰਣ ਦੇਣੇ ਹੀ ਕਾਫ਼ੀ ਹੋਣਗੇ । ਮਲੌਦ ਦੇ ਸਰਦਾਰ ਬਦਨ ਸਿੰਘ ਨੂੰ ਜਿਸ ਨੇ ਸ਼ਹੀਦੀ ਜੱਥੇ ਦੇ ਸਿੰਘਾਂ ਨੂੰ ਹਥਿਆਰ ਦੇਣ ਦਾ ਬਚਨ ਦਿੱਤਾ ਸੀ, ਆਪਣੇ ਬਚਨ ਤੋਂ ਮੁਕਰ ਜਾਣ ਤੇ ਮਾਤਾ ਇੰਦ ਕੌਰ ਇੰਜ ਲਾਹਨਤਾਂ ਪਾਉਂਦੀ ਹੈ :

''ਸਫ਼ਾ ਜੰਗ ਫੜ ਇੰਦ ਕੌਰ, ਸਿਰ ਤੇ ਗਈ ਖਲੋ ।
ਇਨੇ ਫੂਕ ਬੁਝਾ ਦਿਆ, ਇਸ ਦੀਵੇ ਦੀ ਲੋ ।
ਫਿਟੇ ਤੇਰੀ ਜ਼ਿੰਦਗੀ, ਭੈੜੀ ਹੈ ਤੇਰੀ ਕਾਰ ।
ਰਾਖਾ ਤੇਰਾ ਕੌਣ ਦੱਸ ! ਕਰ ਦਿਆਂ ਬੇੜਾ ਪਾਰ ।
ਤ੍ਰੇਲੀ ਮਥੇ ਆ ਗਈ, ਮੁੜ੍ਹਕੇ ਨਾਲ ਗਿਆ ਭਿੱਜ ।
ਕਾਂਬਾ ਜੇਹਾ ਚੜ੍ਹ ਗਿਆ, ਪਈ ਸਮਝ ਕੇ ਬਿੱਜ ।
ਡਰਦਾ ਡਰਦਾ ਬੋਲਿਆ, ਮੈਂ ਹਾਂ ਤੇਰਾ ਵੀਰ ।
ਭਾਵੇਂ ਮਾਰ ਮੁਕਾ ਦੇ, ਭਾਵੇਂ ਫੜ ਕੇ ਚੀਰ ।''

(ਮਾਲਵੇਂਦ੍ਰ, ਪੰਨਾ 361-362)

ਸੰਤ ਇੰਦਰ ਸਿੰਘ ਚਕ੍ਰਵਰਤੀ ਨੇ ਕੂਕਾ ਲਹਿਰ ਦੇ ਰਾਜਨੀਤਿਕ ਤੇ ਧਾਰਮਿਕ ਆਦਰਸ਼ਾਂ ਨੂੰ ਵਾਰ-ਛੰਦ ਦੇ ਇਸ ਬੰਦ ਵਿਚ ਸੁੰਦਰ ਢੰਗ ਨਾਲ ਅੰਕਿਤ ਕੀਤਾ ਹੈ :

"ਆਓ ਨਿਕਲੋ ਵਿਚ ਮੈਦਾਨ ਦੇ, ਚਲ ਲਈਏ ਕੋਟਲਾ ਮਾਰ।
ਫਿਰ ਉਠ ਕੇ ਨਾਭਾ ਸੋਧੀਏ, ਸੰਗਰੂਰ ਨੂੰ ਕਰੀਏ ਪਾਰ।
ਫਿਰ ਚਲ ਪਟਿਆਲੇ ਜਾ ਵੜੋ, ਲਓ ਇਕ ਹੰਭਲਾ ਮਾਰ।
ਏਨ੍ਹਾਂ ਅਤ ਚੱਕੀ ਰਜਵਾੜਿਆਂ, ਪਏ ਕਰਦੇ ਜ਼ੁਲਮ ਅਪਾਰ।
ਏਨ੍ਹਾਂ ਗੋਰੇ ਆਂਦੇ ਸਦ ਕੇ, ਸਿੰਘ ਦਿਤੇ ਜੇ ਦੁਤਕਾਰ।
ਚਲ ਪੁਛੀਏ ਪਹਾੜਾ ਸਿੰਘ ਨੂੰ, ਜੋ ਹੈ ਬਿਲਿਆਂ ਦਾ ਯਾਰ।"

(ਮਾਲਵੇਂਦ੍ਰ, ਪੰਨਾ 323)

"ਮਾਤਾ ਇੰਦ ਕੌਰ ਤੇ ਖੇਮ ਕੌਰ ਜੋ ਇਸ ਸ਼ਹੀਦੀ ਜੱਥੇ ਦੀਆਂ ਅਦੁੱਤੀ ਨਾਇਕਾਵਾਂ ਤੇ ਬੀਰਾਂਗਣਾਂ ਸਨ, ਕਵੀ ਉਨ੍ਹਾਂ ਨੂੰ ਰਣ-ਚੰਡੀ ਦਾ ਸਾਖਿਆਤ ਸਰੂਪ ਮੰਨਦਾ ਹੈ :

"ਇੰਦ ਕੌਰ ਤੇ ਖੇਮ ਕੌਰ, ਰਣ ਚੰਡੀ ਸਾਖਯਾਤ।
ਵਸਦੀ ਹਰ ਇਕ ਦਿਲ ਵਿਚ, ਉਨ੍ਹਾਂ ਦੀ ਸੀ ਬਾਤ।
ਆਂਹਦੇ ਲੋਕੀ ਭੈਣ ਜੀ ! ਕੀ ਤੁਹਾਡਾ ਫੁਰਮਾਨ।
ਪੰਜ ਕੁ ਸੋ ਸਿੰਘ ਆ ਗਿਆ, ਉਨਾਂ ਦੇ ਹੇਠ ਨਿਸ਼ਾਨ।
ਜਿਨ੍ਹਾਂ ਦੇ ਦਿਲ ਵਿਚ ਸੀ, ਗਊ ਗ਼ਰੀਬ ਦਾ ਪਿਆਰ :
ਹੋਵੇ ਦੇਸ਼ ਆਜ਼ਾਦ ਜੇ, ਓਹ ਮਰਨ ਲਈ ਤਿਆਰ।
ਜੋ ਨਹੀਂ ਸਨ ਜਾਣਦੇ, ਵਲ ਛਲ ਝੂਠ ਫ਼ਰੇਬ।
ਆਂਹਦੇ ਰਹਾਂਗੇ ਜਾਂ ਅਸੀਂ, ਜਾਂ ਰਹਿਣ ਅੰਗ੍ਰੇਜ਼।"

(ਮਾਲਵੇਂਦ੍ਰ, ਪੰਨਾ 323)

### 7. ਅਣਖੀ ਮਸਤਾਨੇ ਸ਼ਹੀਦੀ ਸਾਕਾ ਮਲੇਰਕੋਟਲਾ

ਇਸ ਕਾਵਿ-ਗ੍ਰੰਥ ਦੇ ਕਰਤਾ ਸੰਤ ਬਿਸ਼ਨ ਸਿੰਘ ਇਤਿਹਾਸਕਾਰ ਹਨ, ਜੋ ਬਾਬਾ ਕਾਲਾ ਸਿੰਘ ਦੀ ਬੰਸ ਵਿਚੋਂ ਹਨ। ਬਾਬਾ ਕਾਲਾ ਸਿੰਘ ਜੀ ਨੇ ਹੀ ਬਾਰਾਂਮਾਹ, ਸ਼ਹੀਦ ਬਿਲਾਸ ਤੇ ਪੰਥ ਪ੍ਰਕਾਸ਼ ਵਰਗੀਆਂ ਪੁਸਤਕਾਂ ਰਚੀਆਂ ਹਨ। ਆਪ ਪਿੰਡ ਨੰਗਲ ਜ਼ਿਲਾ ਲੁਧਿਆਣਾ ਦੇ ਨਿਵਾਸੀ ਸਨ। ਪਿਛੋਂ ਦਮਦਮਾ ਜ਼ਿਲਾ ਸਿਰਸਾ ਜੋ ਜੀਵਨ ਨਗਰ ਦੇ ਨੇੜੇ ਨਾਮਧਾਰੀ ਸਿੰਘਾਂ ਦਾ ਪਿੰਡ ਹੈ, ਵਿਚ ਜਾ ਵਸੇ। ਆਪ ਨੇ ਕਈ ਕ਼ਾਵਿ-ਪੁਸਤਕਾਂ ਲਿਖੀਆਂ ਹਨ ਜਿਨ੍ਹਾਂ ਵਿਚੋਂ ਕੁਝ ਇਕ ਦੇ ਨਾਂ 'ਬਾਗ਼ੀ ਕੂਕਾਂ', 'ਇਨਕਲਾਬੀ ਕੂਕਾਂ', 'ਰਾਏਕੋਟ ਦੇ ਸ਼ਹੀਦ' ਆਦਿ ਹਨ। ਇਨ੍ਹਾਂ ਸਭ ਵਿਚੋਂ ਉਨ੍ਹਾਂ ਦੀ ਸ਼੍ਰੋਮਣੀ ਕਾਵਿ ਰਚਨਾ 'ਅਣਖੀ ਮਸਤਾਨੇ ਸ਼ਹੀਦੀ ਸਾਕਾ ਮਲੇਰਕੋਟਲਾ' ਹੀ ਹੈ, ਜੋ 1972 ਈ. ਵਿਚ ਪ੍ਰਕਾਸ਼ਿਤ ਹੋਈ। ਇਸ ਵਿਚ ਕੂਕਾ ਲਹਿਰ ਦੇ ਇਤਿਹਾਸਿਕ ਪਿਛੋਕੜ ਦੇ ਸੰਦਰਭ ਵਿਚ ਮਲੇਰਕੋਟਲੇ ਦੇ ਇਤਿਹਾਸਿਕ ਸਾਕੇ ਦਾ ਬ੍ਰਿਤਾਂਤ ਬੜੀ ਵਿਸਤ੍ਰਿਤ ਤੇ ਸਚਿਤਰਤ ਕਾਵਿ-ਸ਼ੈਲੀ ਵਿਚ ਕੀਤਾ ਗਿਆ ਹੈ। ਇਸ ਰਚਨਾ ਦੇ ਵਿਸ਼ਲੇਸ਼ਣਾਤਮਿਕ ਅਧਿਐਨ ਤੋਂ ਇਹ ਗੱਲ ਭਲੀ ਪ੍ਰਕਾਰ ਸਿੱਧ ਹੋ ਜਾਂਦੀ ਹੈ ਕਿ ਕਵੀ ਨੇ ਇਸ ਰਚਨਾ ਦੀ ਵਸਤੂ-ਸਮੱਗਰੀ ਦੀ ਇਤਿਸਾਸਿਕ ਪ੍ਰਮਾਣਕਤਾ ਨੂੰ ਸਿੱਧ ਕਰਨ ਲਈ ਕਾਫ਼ੀ ਖੋਜ ਕੀਤੀ ਹੈ। ਕਥਾਨਕ ਦੀ ਉਸਾਰੀ ਵਿਚ ਵਿਸ਼ਿਸ਼ਟ ਕਾਵਿ-ਕੌਸ਼ਲ ਦਾ ਪਰਿਚੈ ਦਿਤਾ ਹੈ। ਸੱਚ ਤਾਂ ਇਹ ਹੈ ਕਿ ਇਸ ਰਚਨਾ ਦਾ ਪ੍ਰਥਮ ਭਾਗ ਜੋ ਮਲੇਰਕੋਟਲੇ ਉਤੇ ਹੱਲੇ ਅਤੇ ਪਿਛੋਂ ਦੀਆਂ ਲੜਾਈਆਂ ਨਾਲ ਸੰਬੰਧਿਤ ਹੈ, ਆਪਣੇ ਵਿਚ ਮਹਾਂ-ਕਾਵਿਕ ਪਸਾਰੇ ਵਾਲੇ ਵਿਸਥਾਰ ਤੇ ਵੇਰਵੇ ਸਮੋਈ ਬੈਠਾ ਹੈ। ਆਪਣੀ ਵਸਤੂ-ਸਮੱਗਰੀ ਦੇ ਨਿਰਮਾਣ ਵਿਚ :

(ੳ) "ਕਵੀ ਨੇ ਮਲੇਰਕੋਟਲਾ ਰਿਆਸਤ ਦਾ ਇਤਿਹਾਸਿਕ ਪਿਛੋਕੜ ਅਤੇ ਇਸ ਵਿਚ ਅੰਗ੍ਰੇਜ਼ੀ ਅਧਿਕਾਰ ਅਧੀਨ ਪੰਜ ਕੌਂਸਲੀ ਦੀ ਸਥਾਪਨਾ ਲੁਧਿਆਣਾ ਦੇ ਡਿਪਟੀ

ਕਮਿਸ਼ਨਰ ਕਾਵਨ ਦੀ ਸਿਧੀ ਦਖ਼ਲ-ਅੰਦਾਜ਼ੀ, ਰਿਆਸਤ ਦੀ ਹਿੰਦੂ, ਸਿੱਖ ਪਰਜਾ ਦਾ ਆਰਥਿਕ ਤੇ ਸਮਾਜਕ ਸ਼ੋਸ਼ਣ ਕਾਜ਼ੀ ਨੂਰਦੀਨ ਤੇ ਅਹਿਲਕਾਰਾਂ ਦੀ ਧਾਰਮਿਕ ਕੱਟੜ-ਪ੍ਰਸਤੀ ਅਤੇ ਤੁਅੱਸਬ, ਰਾਮ ਗਊਆਂ ਦਾ ਖੁਲ੍ਹੇਆਮ ਬੱਧ ਆਦਿ ਸਭ ਅਜਿਹੀਆਂ ਘਟਨਾਵਾਂ ਹਨ, ਜਿਨ੍ਹਾਂ ਕਾਰਨ ਮਲੇਰਕੋਟਲੇ ਉਤੇ ਨਾਮਧਾਰੀ ਮਸਤਾਨੇ ਦਲ ਵੱਲੋਂ ਹੱਲਾ ਕੀਤਾ ਗਿਆ। ਹਨੂੰਮਾਨ ਦੇ ਮੰਦਰ ਦੀ ਬੇ-ਹੁਰਮਤੀ ਅਤੇ ਇਕ ਹਿੰਦੂ ਨਾਈ ਕਟਾਰੂ ਦੀ ਧੀ ਦਾ ਜ਼ਬਰਦਸਤੀ ਨਿਕਾਹ ਆਦਿ ਦੇ ਨਿੱਕੇ ਨਿੱਕੇ ਵੇਰਵੇ ਕਵੀ ਵੱਲੋਂ ਬੜੀ ਮਿਹਨਤ ਤੇ ਖੋਜ ਦੁਆਰਾ ਇਕੱਤਰ ਕੀਤੇ ਗਏ ਮਹੱਤਵ-ਪੂਰਨ ਤੱਥ ਹਨ।"

(ਅ) "ਮਸਤਾਨੇ ਦਲ ਦੀ 1865 ਈ. ਵਿਚ ਕੀਤੀ ਗਈ ਸਥਾਪਨਾ ਅਤੇ ਇਸ ਦੇ ਸ਼ਹੀਦੀ ਜੱਥੇ ਦਾ ਸੰਗਠਨ ਵੀ ਕਵੀ ਵੱਲੋਂ ਬਿਆਨ ਕੀਤੀਆਂ ਗਈਆਂ ਘਟਨਾਵਾਂ ਦੀ ਪ੍ਰਮਾਣਿਕਤਾ ਨੂੰ ਸਿਧ ਕਰਦੇ ਹਨ। ਇਹ ਕੂਕਾ ਲਹਿਰ ਦੇ ਰਾਜਨੀਤਿਕ ਪਿਛੋਕੜ ਉਤੇ ਸੁੰਦਰ ਪ੍ਰਕਾਸ਼ ਪਾਉਂਦੇ ਹਨ।"

(ੲ) "ਬਾਬਾ ਹੀਰਾ ਸਿੰਘ ਤੇ ਲਹਿਣਾ ਸਿੰਘ ਸਕਰੌਦੀ ਅਤੇ ਮਾਤਾ ਇੰਦ ਕੌਰ ਵਰਗੇ ਨਾਇਕ ਤੇ ਨਾਇਕਾਵਾਂ ਦੇ ਇਤਿਹਾਸਿਕ ਪਾਤਰਾਂ ਦਾ ਕਲਾਮਈ ਪਾਤਰ ਚਿਤਰਨ।"

(ਸ) "ਕਵੀ ਵੱਲੋਂ ਕਥਾ-ਵਸਤੂ ਦੀਆਂ ਘਟਨਾਵਾਂ ਦੇ ਵੇਰਵਿਆਂ ਦੇ ਯਥਾਰਥਵਾਦੀ ਪਿਛੋਕੜ ਵਿਚ ਉਸਾਰੀ ਆਦਿ ਕੁਝ ਅਜਿਹੇ ਕਲਾਮਈ ਗੁਣ ਹਨ, ਜੋ ਇਸ ਇਤਿਹਾਸਿਕ ਵਿਸ਼ੇ-ਵਸਤੂ ਵਾਲੀ ਬੀਰ-ਭਾਵੀ ਕਾਵਿ ਰਚਨਾ ਦੇ ਉਚੇਰੇ ਸਾਹਿਤਿਕ ਗੁਣਾਂ ਦੀ ਸਾਖੀ ਭਰਦੇ ਹਨ।"

ਕਥਾ-ਵਸਤੂ ਦੀ ਉਸਾਰੀ ਵਿਚ ਇਸ ਸਾਕੇ ਦੇ ਨਾਇਕ ਬਾਬਾ ਹੀਰਾ ਸਿੰਘ 'ਸਕਰੌਦੀ' ਦੀ ਭੂਮਿਕਾ ਸਚਮੁੱਚ ਹੀ ਇਸ ਬੀਰ ਪੁਰਸ਼ ਨੂੰ ਇਸ ਮਹਾਨ ਸਾਕੇ ਦੇ ਮਹਾਨ ਨਾਇਕ ਵਜੋਂ ਉਜਾਗਰ ਕਰਦੀ ਹੈ।

ਨਵਾਬ ਮਲੇਰਕੋਟਲੇ ਦੇ ਪਿੰਡਾਂ ਦੇ ਪੰਚ ਰਿਆਸਤੀ ਹਕੂਮਤ (ਪੰਜ ਕੌਂਸਲ) ਦੇ ਜ਼ੁਲਮ ਤੇ ਤਸ਼ੱਦਦ ਤੋਂ ਤੰਗ ਆ ਕੇ ਪਹਿਲਾਂ ਮਲੇਰਕੋਟਲੇ ਫ਼ਰਿਆਦ ਕਰਦੇ ਹਨ, ਫੇਰ ਪਟਿਆਲਾ ਅਤੇ ਨਾਭਾ ਦੇ ਰਾਜਿਆਂ ਕੋਲ ਫ਼ਰਿਆਦ ਲੈ ਕੇ ਜਾਂਦੇ ਹਨ, ਪਰ ਜਦੋਂ ਕੋਈ ਵੀ ਉਨ੍ਹਾਂ ਦੀ ਬਾਂਹ ਨਹੀਂ ਫੜਦਾ ਤਾਂ ਸ. ਹੀਰਾ ਸਿੰਘ ਸਕਰੌਦੀ ਉਨ੍ਹਾਂ ਵੱਲੋਂ ਰਿਆਸਤ ਮਲੇਰਕੋਟਲਾ ਦੇ ਅਹਿਲਕਾਰਾਂ ਨੂੰ ਤਾੜਨਾ ਕਰਦਾ ਹੈ :

"ਸੁਣ ਹੀਰਾ ਸਿੰਘ ਆਖਦਾ, ਗੋਰੇ ਬੜੇ ਸ਼ੈਤਾਨ।
ਗਊਆਂ ਨੂੰ ਮਰਵਾਉਣ ਉਹ, ਸਾਰੇ ਹਿੰਦੁਸਤਾਨ।
ਕਰਨਾ ਦੇਸ਼ ਆਜ਼ਾਦ ਹੈ, ਗੋਰਿਆਂ ਤੋਂ ਲੈਣਾ ਰਾਜ।
ਗੁਲਾਮ ਨਾ ਰਹਿਣਾ ਹਿੰਦ ਨੇ, ਹਿੰਦ ਸਿਰ ਧਰਨਾ ਤਾਜ।
ਮੈਂ ਜਾਵਾਂਗਾ ਕੋਟਲੇ, ਸਮਝਾਵਾਂ ਅਹਿਲਕਾਰ।
ਗਊਆਂ ਨਾ ਮਾਰੋ ਖ਼ਾਨ ਜੀ, ਆਖਾਂ ਨਾਲ ਪਿਆਰ।
ਨਹੀਂ ਤਾਂ ਇਕ ਦਿਨ ਆਵਸੀ, ਫੜਣ ਸਿੰਘ ਤਲਵਾਰ।
ਕੌਂਸਲ ਗਊ ਘਾਤਕੀ, ਦੇਣੇ ਬੂਚੜ ਮਾਰ।
ਹੀਰਾ ਸਿੰਘ ਜੀ ਆਖਦੇ, ਮੈਂ ਹੋ ਜਾਵਾਂ ਕੁਰਬਾਨ।
ਕਰਾਂ ਗਊਆਂ ਦੀ ਰਖਿਆ, ਲਾ ਕੇ ਆਪਣੀ ਜਾਨ।"

(ਅਣਖੀ ਮਸਤਾਨੇ, ਪੰਨਾ 19)

ਜਦੋਂ ਸ੍ਰੀ ਭੈਣੀ ਸਾਹਿਬ 1872 ਨੂੰ ਮਾਘੀ ਦੇ ਦੀਵਾਨ ਉਤੇ ਸਰਦਾਰ 'ਗੁਰਮੁਖ ਸਿੰਘ ਫਰਵਾਹੀ ਜਾ ਕੇ ਮਲੇ ਕੋਟਲੇ ਦੇ ਹਾਕਮਾਂ ਵਿਰੁੱਧ ਗਊ ਹੱਤਿਆ ਨੂੰ ਰੋਕਣ ਲਈ ਫ਼ਰਿਆਦ ਕਰਦਾ ਹੈ ਤਾਂ ਬਾਬਾ ਹੀਰਾ ਸਿੰਘ ਤੇ ਮਾਤਾ ਇੰਦ ਕੌਰ ਦੀ ਅਗਵਾਈ ਵਿਚ ਮਸਤਾਨਾ ਦਲ ਦਾ ਸ਼ਹੀਦੀ ਜੱਥਾ ਮਰਨ ਮਾਰਨ ਦੀ ਠਾਨ ਲੈਂਦਾ ਹੈ। ਇਨ੍ਹਾਂ ਘਟਨਾਵਾਂ ਦਾ ਵਰਣਨ ਕਵੀ ਨੇ ਬੀਰ-ਰਸ ਤੇ ਓਜਸਵੀ ਕਾਵਿ-ਸ਼ੈਲੀ ਵਿਚ ਕੀਤਾ ਹੈ :

"ਕਹਿਆ ਉਠ ਸਰਦਾਰ ਨੇ, ਮੌਤੋਂ ਨਹੀਂ ਡਰਨਾ ।
ਪਹਿਲਾਂ ਬੁਚੜ ਮਾਰਨੇ, ਜੰਗ ਕਰਕੇ ਮਰਨਾ ।
ਵਿਚ ਕੋਟਲੇ ਜਾ ਕੇ, ਹਥਿਆਰਾਂ ਨੂੰ ਪਾ ਕੇ ।
ਫ਼ਰੰਗੀਆਂ ਤਾਈਂ ਕਢਣਾ, ਸਭ ਸਾਥ ਮਿਲਾ ਕੇ ।
ਲੁਟਣਾ ਨਹੀਂ ਕੋਟਲਾ, ਚਾਂਦੀ ਤੇ ਸੋਨਾ ।
ਤੋਸ਼ੇਖ਼ਾਨੇ ਜਾ ਕੇ, ਹਥਿਆਰਾਂ ਨੂੰ ਪਾਉਣਾ ।
ਜ਼ਾਲਮ ਗਊਆਂ ਮਾਰਦੇ, ਬੁੱਚੜ ਹੰਕਾਰੀ ।
ਸੋਧੋ ਉਹਨਾਂ ਨੂੰ ਖਾਲਸਾ, ਅਜ ਕਰਨੀ ਤਿਆਰੀ ।"

(ਅਣਖੀ ਮਸਤਾਨੇ, ਪੰਨਾ 40)

ਇਸੇ ਤਰ੍ਹਾਂ ਮਾਤਾ ਇੰਦ ਕੌਰ ਜੀ ਦੀ ਬੀਰ-ਰਸੀ ਲਲਕਾਰ ਉਸ ਨੂੰ ਸਚਮੁੱਚ ਹੀ ਸ਼ਹੀਦੀ ਜੱਥੇ ਦੀ ਜੱਥੇਦਾਰਨੀ ਤੇ ਰੂਪ ਵਿਚ ਉਜਾਗਰ ਕਰਦੀ ਹੈ, ਜਿਸ ਨੇ ਇਸ ਸਾਰੇ ਸਾਕੇ ਵਿਚ ਸ਼ਹੀਦੀ ਝੰਡੇ ਨੂੰ ਆਪਣੇ ਹੱਥਾਂ ਵਿਚ ਫੜਿਆ ਹੋਇਆ ਹੈ :

"ਜਥੇਦਾਰਨੀ ਬੋਲਦੀ, ਮਾਈ ਮਸਤਾਨੀ ।
ਆਵੋ ਸਿੰਘੋ ਨਿਤਰੋ, ਜੋ ਸਿਰ ਦਾ ਦਾਨੀ ।
ਸ਼ਹੀਦੀ ਜਹਾਜ਼ ਤਿਆਰ ਹੈ, ਬਣ ਚੜ੍ਹੋ ਪਰਵਾਨੇ ।
ਮਰਨਾ ਧਰਮ ਤੇ ਦੇਸ਼ ਹਿਤ, ਬੰਨੋ ਮੌਤ ਦੇ ਗਾਨੇ ।
ਕਢੋ ਗੋਰੇ ਹਿੰਦ ਤੋਂ, ਰਾਜ ਸਿੰਘਾ ਕਰਨਾ ।
ਫਰੰਗੀ ਕਢੋ ਦੇਸ਼ ਤੋਂ, ਮਰਨੋਂ ਕੀ ਡਰਨਾ ।
ਹੁਕਮ ਗੁਰਾਂ ਦੇ ਲੈ ਕੇ, ਅਜ ਕਰੋ ਤਿਆਰੇ ।
ਮਸਤਾਨੇ ਹੋ ਗਏ ਰੰਗ ਵਿਚ, ਜੋਸ਼ੀਲੇ ਭਾਰੇ ।"

(ਅਣਖੀ ਮਸਤਾਨੇ, ਮਸਤਾਨੇ 43)

ਮਲੋਦ ਵਿਖੇ ਸਰਦਾਰ ਬਚਨ ਸਿੰਘ ਨਾਲ ਹੋਈ ਉਸ ਦੀ ਝੜਪ ਵੀ ਇਕ ਅਨੂਠੇ ਬੀਰ ਕੌਤਕ ਦੀ ਸਾਖੀ ਭਰਦੀ ਹੈ :

"ਮਾਈ ਮਸਤਾਨੀ ਆਖਦੀ, ਵੇ ਵੀਰਾ ਹੋਸ਼ ਸੰਭਾਲ ।
ਵਾਹਿਦਾ ਕਰਕੇ ਮੁਕਰਦਾ, ਸਿੰਘੋ ਹੋਇਆ ਸਿਆਲ ।
ਤਾਹਨੇ ਕਾਹਨੂੰ ਮਾਰਦੈਂ, ਬਦਲੀ ਤੇਰੀ ਨੀਤ ।
ਝੂਠਾ ਤੂੰ ਸਰਦਾਰ ਹੈ, ਗੁਰਸਿਖੀ ਛਡੀ ਰੀਤ ।
ਸਿੰਘ ਨਹੀਂ ਤੂੰ ਗੁਰੂ ਦਾ, ਕੰਜਰੀਆਂ ਦਾ ਹੈ ਯਾਰ ।
ਹੁੰਦਾ ਪੁਤ ਜੇ ਸਿੰਘ ਦਾ, ਦਿੰਦਾ ਤੂੰ ਹਥਿਆਰ ।
ਮਾਈ ਦੀ ਇਹ ਗੱਲ ਸੁਣ; ਸਰਦਾਰ ਹੋਇਆ ਸੀ ਲਾਲ ।
ਘੂਰਨ ਲੱਗਾ ਮਾਈ ਨੂੰ, ਬੋਲੇ ਕਰੋਧ ਦੇ ਨਾਲ ।
ਕਿਹਾ ਸੀ ਉਸ ਮਾਈ ਨੂੰ ਤੇਰੀ ਗਿਚੀ ਪਿਛੇ ਮੱਤ ।
ਮਾਰਨ ਉਠਿਆ ਮਾਈ ਨੂੰ ਮਾਈ ਨੇ ਦੇਖਿਆ ਤੱਕ ।
ਮਸਤਾਨੀ ਦੇ ਸੀ ਹੱਥ ਵਿਚ, ਸਫਾਜੰਗ ਹਥਿਆਰ ।

ਉਹ ਮਾਰਨ ਆਇਆ ਮਾਈ ਨੂੰ, ਮਾਈ ਮਾਰੀ ਭਬਕਾਰ।
ਸਫ਼ਾ ਜੰਗ ਦੀ ਚੁੰਜ ਸੀ, ਮਥੇ ਲਗੀ ਆਣ।
ਲਹੂ ਦੀ ਚੱਲੀ ਧਾਰ ਸੀ, ਹੋਇਆ ਉਹ ਹੈਰਾਨ।
ਰੌਲਾ ਪਾ ਕੇ ਬੋਲਿਆ, ਮਾਰ ਦਿਤਾ ਮੈਂ ਅੱਜ।
ਦੌੜ ਕੇ ਅੰਦਰ ਵੜ ਗਿਆ, ਕੁੰਡਾ ਲਾਇਆ ਭੱਜ।"

(ਅਣਖੀ ਮਸਤਾਨੇ, ਪੰਨਾ 59-60)

ਕਵੀ ਇਸ ਸਾਰੇ ਸਾਕੇ ਵਿਚ ਹੋਈਆਂ ਝੜੱਪਾਂ ਤੇ ਜੰਗਾਂ ਦਾ ਵਿਸਤ੍ਰਿਤ ਵਰਣਨ ਕਰਦਾ ਹੈ ਜੋ ਉਸ ਦੀ ਤੀਖਣ, ਨਿਰੀਖਣ ਸ਼ਕਤੀ ਤੇ ਸਚਿਤਰਤ ਵਰਣਨ ਦੇ ਕਾਵਿਮਈ ਸਿਰਜਣ ਦਾ ਅਦੁੱਤੀ ਪ੍ਰਮਾਣ ਹੈ। ਸਮੁੰਦ ਖ਼ਾਂ ਤੇ ਹੀਰਾ ਸਿੰਘ ਦੀ ਹੋਈ ਝੜੱਪ ਦਾ ਬਿਆਨ ਬੜਾ ਕਲਾਮਈ ਹੈ। ਕਵੀ ਦੇ ਦ੍ਰਿਸ਼ਟੀਕੋਣ ਤੋਂ ਪ੍ਰਤੀਨਾਇਕ ਦਲ ਦੇ ਸਾਰੇ ਅਹਿਲਕਾਰਾਂ ਅਤੇ ਸੈਨਿਕਾਂ ਵਿਚੋਂ ਸਮੁੰਦ ਖ਼ਾਂ ਹੀ ਇਕ ਬੀਰ ਯੋਧਾ ਹੈ, ਜਿਸ ਦੀ ਬਹਾਦਰੀ ਦੀ ਸਰਦਾਰ ਹੀਰਾ ਸਿੰਘ ਵੀ ਪ੍ਰਸ਼ੰਸਾ ਕਰਦਾ ਹੈ।

ਇਸ ਰਚਨਾ ਵਿਚ ਬੀਰ-ਰਸ ਦੇ ਨਾਲ ਨਾਲ ਹਾਸ-ਰਸ ਤੇ ਵਿਅੰਗ ਅਤੇ ਕਰੁਣਾ-ਰਸ ਦੇ ਦ੍ਰਿਸ਼ ਵੀ ਕਵੀ ਨੇ ਬੜੀ ਖ਼ੂਬਸੂਰਤੀ ਨਾਲ ਬਿਆਨ ਕੀਤੇ ਹਨ। ਜਦੋਂ ਇਸ ਜੱਥੇ ਦੇ ਸਿੰਘਾਂ ਨੂੰ ਮਲੇਰਕੋਟਲੇ ਦੇ ਕੱਲਰ ਵਿਚ ਤੋਪਾਂ ਰਾਹੀਂ ਸ਼ਹੀਦ ਕੀਤਾ ਜਾਂਦਾ ਹੈ ਤਾਂ ਇਨ੍ਹਾਂ ਘਟਨਾਵਾਂ ਦੇ ਵੇਰਵੇ ਵੀ ਕਵੀ ਨੇ ਕਮਾਲ ਦੇ ਕਲਾਮਈ ਢੰਗ ਨਾਲ ਖਿਚੇ ਹਨ। ਇਨ੍ਹਾਂ ਕੌਮੀ ਸ਼ਹੀਦਾਂ ਵਿਚੋਂ ਭਾਈ ਬਿਸ਼ਨ ਸਿੰਘ ਜੋ ਛੋਟੀ ਆਯੂ ਦੀ ਬਾਲ ਵਰੇਸ ਵਿਚ ਸਨ—ਦੇ ਅਦੁੱਤੀ ਬਲੀਦਾਨ ਦੀ ਘਟਨਾ ਇਸ ਦੀ ਇਕ ਅੱਵਲ ਤੇ ਸੁਨਹਿਰੀ ਅਖਰਾਂ ਵਿਚ ਲਿਖਣ ਯੋਗ ਵਾਰਤਾ ਹੈ :

"ਭੁਯੰਗੀ ਆਖਦਾ ਸਾਹਬ ਮੈਂ ਗੱਲ ਕਰਨੀ,
ਗੋਰਾ ਗੱਲ ਸੁਣਨ ਲਈ ਅਗੋਂ ਆਇਆ ਸੀ।
ਨੀਵਾਂ ਹੋ ਕੇ ਗੋਰ ਨੇ ਕੰਨ ਕੀਤਾ,
ਬਿਸ਼ਨ ਸਿੰਘ ਨੇ ਜੋਸ਼ ਵਖਾਇਆ ਸੀ।
ਦੋਹਾਂ ਹਥਾਂ ਨਾਲ ਕਾਵਨ ਦੀ ਫੜ ਦਾਹੜੀ,
ਘੁਟ ਘੁਟ ਕੇ ਵਟ ਚੜ੍ਹਾਇਆ ਸੀ।
ਨੌਕਰ ਦੇਖਦਾ ਖੜ੍ਹਾ ਸੀ ਉਸ ਵੇਲੇ,
ਉਹਨੇ ਹੱਥ ਤਲਵਾਰ ਤੇ ਪਾਇਆ ਸੀ।
ਦੋਵੇਂ ਹੱਥ ਭੁਯੰਗੀ ਦੇ ਕਟ ਦਿਤੇ,
ਕੀਤਾ ਕੀਮਾ ਕਰ ਸਿਰ ਉਤਾਰ ਦਿਤਾ।
ਹੱਥ ਲਮਕਦੇ ਦਾਹੜੀ ਦੇ ਨਾਲ ਹੈਸਨ,
ਬਿਸ਼ਨ ਸਿੰਘ ਨੇ ਛੱਡ ਸੰਸਾਰ ਦਿਤਾ।
ਜਿਨ੍ਹਾਂ ਵੇਖਿਆ ਬੱਚਾ ਸ਼ਹੀਦ ਹੁੰਦਾ,
ਲੋਕ ਛੱਡ ਕੱਲਰ ਧਾਹਾਂ ਮਾਰ ਤੁਰ ਗਏ।
ਬਿਸ਼ਨ ਸਿੰਘ ਭੁਯੰਗੀ ਸ਼ਹੀਦ ਹੋਇਆ,
ਕਰਦੇ ਗੋਰਿਆਂ ਤਾਂਈ ਫਟਕਾਰ ਤੁਰ ਗਏ।'

(ਅਣਖੀ ਮਸਤਾਨੇ, ਪੰਨਾ 137)

ਜਿੱਥੇ ਇਸ ਰਚਨਾ ਦੇ ਪਹਿਲੇ ਭਾਗ ਵਿਚ ਤੱਥਾਂ ਅਤੇ ਵਸਤੂ-ਸਮਗਰੀ ਦੀ ਉਸਾਰੀ ਬੜੇ ਕਲਾਮਈ ਅਤੇ ਯਥਾਰਥਵਾਦੀ ਢੰਗ ਨਾਲ ਕੀਤੀ ਗਈ ਹੈ, ਉਥੇ ਦੂਜੇ ਭਾਗ ਵਿਸ਼ੇਸ਼ ਕਰਕੇ ਸ਼ਹੀਦੀ ਦਾ ਬ੍ਰਿਤਾਂਤ ਤੇ ਵਰਣਨ ਬੇ-ਲੋੜੇ ਵਿਸਥਾਰਾਂ ਨਾਲ ਭਰਪੂਰ ਹੈ। ਇੰਞ ਪ੍ਰਤੀਤ

ਹੁੰਦਾ ਹੈ ਕਿ ਕਵੀ ਨੇ ਦੋ ਵੱਖ-ਵੱਖ ਰਚਨਾਵਾਂ ਨੂੰ ਇਕ ਮਿਆਨ ਵਿਚ ਦੋ ਤਲਵਾਰਾਂ ਪਾਉਣ ਦਾ ਯਤਨ ਕੀਤਾ ਹੈ। ਭਾਵੇਂ ਇਸ ਵਿਚ ਕੋਈ ਸ਼ੱਕ ਨਹੀਂ ਕਿ ਕਵੀ ਨੇ ਇਸ ਮਹਾਨ ਸ਼ਹੀਦੀ ਸਾਕੇ ਦੇ ਸਾਰੇ ਸ਼ਹੀਦ ਸਿੰਘਾਂ ਦੇ ਨਾਵਾਂ ਥਾਵਾਂ ਦੇ ਵੇਰਵੇ ਇਕੱਤਰ ਕਰਕੇ ਇਸ ਨੂੰ ਇਕ ਪ੍ਰਮਾਣਿਕ ਇਤਿਹਾਸਿਕ ਦਸਤਾਵੇਜ਼ ਬਣਾ ਦਿਤਾ ਹੈ। ਕਵੀ ਦਾ ਆਪਣਾ ਦ੍ਰਿਸ਼ਟੀਕੋਣ ਰਾਸ਼ਟਰ-ਵਿਆਪੀ ਤੇ ਧਾਰਮਿਕ ਤੁਅੱਸਬ ਤੋਂ ਰਹਿਤ, ਉਸਾਰੂ ਹੈ। ਪੰਜਾਬ ਦੇ ਇਸ ਬੀਰ ਰਸੀ ਕਾਵਿ ਵਿਚ ਕਵੀ ਬਿਸ਼ਨ ਸਿੰਘ ਇਤਿਹਾਸਕਾਰ ਦੀ ਇਸ ਰਚਨਾ ਦਾ ਮੁੱਲ ਨਾ ਕੇਵਲ ਇਤਿਹਾਸਿਕ ਦ੍ਰਿਸ਼ਟੀ ਤੋਂ ਹੀ ਹੈ, ਸਗੋਂ ਕਲਾਮਈ ਦ੍ਰਿਸ਼ਟੀਕੋਣ ਤੋਂ ਵੀ ਉਸ ਦਾ ਯੋਗਦਾਨ ਵੱਡਮੁਲਾ ਹੈ।

## 8. ਕੂਕਾ ਲਹਿਰ ਤੋਂ ਅਗਲਾ ਇਤਿਹਾਸ

ਕੂਕਾ ਲਹਿਰ ਦੇ ਉਥਾਨ ਦੀ 1872 ਦੀ ਮਲੇਰਕੋਟਲੇ ਦੀ ਇਤਿਹਾਸਿਕ ਘਟਨਾ, ਸਿਖ਼ਰ ਸੀ, ਜਿਸ ਪਿਛੋਂ ਵਿਦੇਸ਼ੀ ਹਕੂਮਤ ਨੇ ਇਸ ਦੇ ਧਾਰਮਿਕ ਸੰਗਠਨ ਉਤੇ ਆਪਣਾ ਦਮਨ-ਚਕਰ ਪੂਰੀ ਤਾਕਤ ਨਾਲ ਚਲਾਇਆ। ਇਸ ਨਾਮਧਾਰੀ ਪੰਥ ਦੇ ਮੁੱਖੀ ਬਾਬਾ ਰਾਮ ਸਿੰਘ ਜੀ ਨੂੰ ਸੂਬਿਆਂ ਸਮੇਤ ਬੰਦੀ ਬਣਾ ਕੇ ਜਲਾਵਤਨ ਕਰ ਦਿਤਾ ਗਿਆ। ਉਨ੍ਹਾਂ ਉਤੇ ਕੋਈ ਮੁਕਦਮਾ ਨਹੀਂ ਚਲਾਇਆ ਗਿਆ। ਸ਼ਾਇਦ ਇਸ ਲਈ ਅੰਗ੍ਰੇਜ਼ੀ ਹਕੂਮਤ ਕੋਲ ਕੋਈ ਠੋਸ ਪ੍ਰਮਾਣ ਨਹੀਂ ਸਨ। ਇਨ੍ਹਾਂ ਨੂੰ 1818 ਦੇ ਐਕਟ ਦੇ ਅਧੀਨ ਨਜ਼ਰਬੰਦ ਰਖਿਆ ਗਿਆ। ਇਨ੍ਹਾਂ ਨਾਲ ਸ਼ਾਹੀ ਕੈਦੀਆਂ ਵਾਲਾ ਸਲੂਕ ਕੀਤਾ ਗਿਆ। ਅੰਗ੍ਰੇਜ਼ ਹਕੂਮਤ ਦਾ ਖ਼ਿਆਲ ਸੀ ਕਿ ਨਾਮਧਾਰੀ ਪੰਥ ਦੇ ਮੁੱਖੀ ਤੇ ਪ੍ਰਮੁੱਖ ਸੂਬਿਆਂ ਨੂੰ ਕੈਦ ਕਰਨ ਨਾਲ ਇਹ ਲਹਿਰ ਸਮਾਪਤ ਹੋ ਜਾਏਗੀ।

ਇਸ ਲਹਿਰ ਦੇ ਮੁੱਖ ਕੇਂਦਰ ਭੈਣੀ ਸਾਹਿਬ ਉਤੇ ਪੁਲਿਸ ਦੀ ਪੱਕੀ ਚੌਂਕੀ ਬਿਠਾ ਦਿਤੀ ਗਈ ਅਤੇ ਸਾਰੇ ਪੰਜਾਬ ਵਿਚ ਨਾਮਧਾਰੀਆਂ ਦੇ ਧਾਰਮਿਕ ਤੇ ਸਮਾਜਕ ਦੀਵਾਨਾਂ ਦੇ ਇਕੱਠਾਂ ਉਤੇ ਪਾਬੰਦੀਆਂ ਲਗਾ ਦਿੱਤੀਆਂ ਗਈਆਂ। ਪੂਰੇ ਪੰਜਾਹ ਸਾਲ 1872 ਤੋਂ ਲੈ ਕੇ 1922 ਤਕ ਭੈਣੀ ਸਾਹਿਬ ਉਤੇ ਪੁਲਿਸ ਦਾ ਸਖ਼ਤ ਪਹਿਰਾ ਰਿਹਾ।

ਇਕ ਹੋਰ ਨਾਮਧਾਰੀ ਸਾਹਿਤਕਾਰ ਤੇ ਕਵੀ, ਮਾਸਟਰ ਨਿਹਾਲ ਸਿੰਘ ਜੀ ਨੇ ਆਪਣੀ ਕਾਵਿ ਰਚਨਾ 'ਸੀਤਲਤਾ ਦਾ ਸਰੋਤ' ਵਿਚ ਜਿਸ ਦੇ ਨਾਇਕ ਬਾਬਾ ਹਰੀ ਸਿੰਘ ਜੀ ਹਨ ਜੋ ਮੁਕਤ ਛੰਦ ਵਿਚ ਹੈ, ਵਿਚ ਇਨ੍ਹਾਂ ਇਤਿਹਾਸਿਕ ਘਟਨਾਵਾਂ ਦਾ ਵਰਣਨ ਬੜੀ ਸੁੰਦਰ ਕਵਿਤਾ ਵਿਚ ਕੀਤਾ ਹੈ। ਇਸ ਕਾਵਿ ਪੁਸਤਕ ਵਿਚੋਂ ਕੁਝ ਹਵਾਲੇ ਪੇਸ਼ ਹਨ :

"ਮਾਲੀ ਨੂੰ ਜਾ ਹਥ ਪਾਏ
ਕੁਰਲਾਹਟ ਮਚ ਗਈ
ਭੈਣੀ ਦੀਆਂ ਗਲੀਆਂ ਅੰਦਰ
ਮਸਤਾਨੇ ਬਣ ਗਏ ਲੋਟਣ ਕਬੂਤਰ
ਮਾਈਆਂ ਕਮਲੀਆਂ ਵਾਲ ਖੋਹਣ
ਦੋ ਹਥੜੀਂ ਪਿੱਟਣ
ਭਾਈ ਸ਼ੁਦਾਈ
ਕੂਕਣ ਡੁਸਕੇ ਲੈਣ
ਬੁਧ ਸਿੰਘ ਬੇਸੁਧ ਮੂਰਛਾ
ਕਢੇ ਹਾੜੇ ਵੀਰੜੇ ਨੂੰ
ਮੈਂ ਜਾਂਦਾ ਹਾਂ ਤੇਰੇ ਥਾਂ
ਮੈਂ ਲਵਾਂਦਾ ਹਾਂ ਬੇੜੀਆਂ

ਸੰਗਤਾਂ ਦਿਆ ਵਾਲੀਆ
ਨਾ ਜਾਹ ! ਨਾ ਜਾਹ !

(ਸੀਤਲਤਾ ਦਾ ਸਰੋਤ, ਪੰਨਾ 59)

"ਕਲਜੁਗੀ ਸੈਨਾਵਾਂ
ਲੈਸ ਹੋ ਖਲੋਤੀਆਂ
ਕਿਲਾਂ ਕਾਂਟਿਆਂ ਨਾਲ
ਕਾਲੀ ਬੋਲੀ ਰਾਤ ਪਸਰ ਗਈ
ਸਚ ਦੀਆਂ ਕਿਰਨਾਂ ਨੂੰ ਘੇਰਿਆ
ਇਕਠੇ ਬਹਿ ਸਕਦੇ ਨਹੀਂ
ਨਹੀਂ ਪੜ੍ਹ ਸਕਦੇ ਸ਼ਬਦ
ਕੂਕਿਆਂ ਦੇ ਘਰ ਠੀਕ
ਕੂਕਿਆਂ ਦੀਆਂ ਜੇਲ੍ਹਾਂ
ਰਾਤੀ ਉਠਾ ਉਠਾ ਪੁਛਣਾ
ਜਿਵੇਂ ਪੁਛ ਪੜਤਾਲੀ ਹੁੰਦੀ ਹੈ
ਦਸ ਨੰਬਰੀਆਂ ਤੇ ਬਦਮਾਸ਼ਾਂ ਦੀ।"

(ਸੀਤਲਤਾ ਦਾ ਸਰੋਤ, ਪੰਨਾ 64)

"ਜ਼ੁਲਮ ਦੀਆਂ ਕਾਂਗਾਂ ਚੜ੍ਹ ਆਈਆਂ
ਢਾਹ ਦਿਤੇ ਬੰਨੇ ਚੰਨੇ
ਬਰਬਾਦ ਕਰ ਦਿਤਾ
ਲਹਿ ਲਹਿ ਕਰਦਾ ਬਾਗ਼
ਜਬਰ ਦਾ ਤੁਫ਼ਾਨ ਉਠ ਖਲੋਤਾ
ਧਾੜ ਧਾੜ ਰੁੱਖ ਡਿਗੇ
ਰੁੰਡ ਮੁੰਡ ਹੋ ਗਏ ਟਹਿ ਟਹਿ ਕਰਦੇ
ਬੋਹੜ ਪਿਪਲ ਟਾਹਲੀਅ
ਧੱਕੇ ਦੀਆਂ ਕਾਲੀਆਂ ਘਟਾਵਾਂ
ਘੇਰ ਲਿਆ ਕੂਕਿਆਂ ਦੇ ਅਕਾਸ਼ ਨੂੰ
ਤਾਬੜ ਤੋੜ ਗੜਾ ਗੋਲਾ ਵਸਿਆ
ਮਿਧ ਸੁਟਿਆ ਗੁਲਾਬ
ਤੇ ਚੰਬੇ ਦੀਆਂ ਕਲੀਆਂ ਨੂੰ
ਵਿੰਨ੍ਹਿਆ ਪੱਤਾ ਪੱਤਾ
ਪਛੇ ਗਏ ਟਹਿਣੇ
ਕੋਈ ਟੁਟਾ ਕੋਈ ਲਟਕਦਾ
ਗੋਰੀ ਸਰਕਾਰ ਤੁਲ ਗਈ
ਕੂਕਿਆਂ ਦਾ ਖੁਰਾ ਖੋਜ
ਮਿਟਾਉਣ ਹਿੱਤ।"

(ਸੀਤਲਤਾ ਦਾ ਸਰੋਤ, ਪੰਨਾ 62-63)

"ਜਬਰ ਦੀ ਤਲਵਾਰ
ਸਬਰ ਦੀ ਢਾਲ
ਜਬਰ ਦਾ ਬਾਣ

ਸਬਰ ਦਾ ਸੰਜੋਅ
ਧੱਕੇ ਦਾ ਤਬਰ
ਨਿਮਰਤਾ ਦੀ ਆਹਰਣ
ਸਭ ਦੇ ਮੂੰਹ ਖੁੰਢੇ ਕਰ ਦੇਣ
ਨਹੀਂ ਮਰਦਾ ਸ਼ਤਰੂ
ਕਿਸੇ ਸ਼ਸ਼ਤਰ ਨਾਲ ।
ਦਿਆਲਤਾ ਦੀ ਤਲਵਾਰ
ਬਹੁਤੀ ਕਾਟ ਕਰੇ ।
ਬੈਂਤ ਰੁਖੜੇ ਦਾ
ਨਹੀਂ ਕੁਝ ਕਰ ਸਕਦੇ
ਪਾਣੀ ਦੇ ਹੜ੍ਹ ।
ਰੂੰਈ ਨ ਕੱਟੀ ਜਾਂਦੀ ਨਾਲ ਕਟਾਰ
ਅੰਨੀਆਂ ਅਨ੍ਹੇਰੀਆਂ
ਨਾ ਕਰ ਸਕਣ ਵਿਗਾੜ
ਕੋਮਲ ਘਾਹ ਦਾ ।
ਕਾੜ ਕਾੜ ਟੁਟਣ
ਬੁਰਜ ਮੁਨਾਰਿਆਂ ਦੇ
ਅਧਵਾਟਿਉਂ ਲਟਕਦੇ
ਲੰਮੇ ਕਾਠਾਂ ਵਾਲੇ ਰੁਖੜੇ
ਨੀਵਾਂ ਜਿਤੇ, ਉਚੇਰਾ ਹਾਰੇ
ਠੰਢੀ ਮੂਰਤੀ ਕੋਲ ਸੀ
ਇਕ ਧਨ
ਜਿਸ ਦੇ ਭਰੇ ਪਏ ਸਨ
ਭੰਡਾਰਿਆਂ ਦੇ ਭੰਡਾਰੇ
ਬੇਅੰਤ ਖ਼ਜ਼ਾਨੇ ।
ਈਰਖਾ ਕਰਨ ਸਮੇਰ ਤੇ ਕੁਬੇਰ
ਉਹ ਸੀ ਸੋਹਣਾ ਮੰਤਰ
ਬਾਬੇ ਨਾਨਕ ਦਾ ।"

(ਸੀਤਲਤਾ ਦਾ ਸਰੋਤ, ਪੰਨਾ 90-91)